ਦੇਸ਼ ਵਿਚ ਚਲ ਜਾਇਆ।"..."ਹੋਰ ਸਿਠਣੀਆਂ ਨਹੀਂ ਦੇਣੀਆਂ ਤੇ ਸ਼ਬਦ ਸਾਖੀ ਵਿਆਹ ਵਿਚ ਬੇਸ਼ਕ ਪੜਨਾ ਤੇ ਪਿਛਲੀ ਹੋਰ ਸਰਬ ਬੇਦ ਰੀਤ ਮਰਯਾਦਾ ਕਰਨੀ।"

੭. "ਇਸ ਤਰਾਂ ਸੰਤ ਬੁਧੂ ਸ਼ਾਹ ਦੀ ਧਰਮ ਸਾਲਾ ਵਿਚ ਬਾਬਾ ਦਿਆਲ ਜੀ ਦਾ ਮੁਢਲਾ ਆਨੰਦ ਕਾਰਜ ਹੋਇਆ। ਇਹ ਆਨੰਦ ਕਾਰਜ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਦਖਣਾ ਤੋਂ ਬਿਨਾਂ ਸੀ।" (ਸੰਨ ੧੮੦੮ ਈਸਵੀ ਚੇਤਰ ਮਹੀਨੇ)

੮. ਸ੍ਰੀ ਸਾਹਿਬ ਦਰਬਾਰਾ ਸਿੰਘ ਨੇ "ਦਰਬਾਰ ਸਾਹਿਬ ਦੇ ਪੁਜਾਰੀਆਂ ਤੇ ਗ੍ਰੰਥੀਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਮ੍ਹਣੇ ਸਤਿਗੁਰੂ ਰਾਮ ਦਾਸ ਜੀ ਦੀਆਂ ਉਚਾਰੀਆਂ ਲਾਵਾ ਪੜ੍ਹ ਕੇ ਗੁਰ ਰੀਤੀ ਅਨੁਸਾਰ ਵਿਆਹ ਕਰਨ ਲਈ ਸੰਦੇਸ਼ ਭੇਜਿਆ।" ਦੋ ਦਿਨ ਦੀ ਵਿਚਾਰ ਮਗਰੋਂ ਉਨਾਂ ਆਗਿਆ ਦੇਣ ਤੋਂ ਇਨਕਾਰ ਕਰ ਦਿੱਤਾ।" ਬਾਬਾ ਦਰਬਾਰਾ ਸਿੰਘ ਨੇ ਪੰਜ ਵਿਸਾਖ ਸੰਮਤ ੧੯੧੮ (ਸੰਨ ੧੮੬੧) ਨੂੰ ਮਹੰਤ ਦਿਆਲ ਸਿੰਘ ਦੇ ਗੁਰਦਵਾਰੇ ਦੀਵਾਨ ਲਗਾ ਕੇ ਆਨੰਦ ਵਿਆਹ (ਭਾਈ ਬੂਟਾ ਸਿੰਘ ਦਾ ਭਾਈ ਕਰਮ ਸਿੰਘ ਦੀ ਸਪੁਤਰੀ (ਮੀਰਾਂ ਨਾਲ) ਨਿਰੰਕਾਰੀ ਚਲਣ ਅਨੁਸਾਰ ਕਰਾਇਆ।"-"ਅੰਮ੍ਰਿਤਸਰ ਨਿਵਾਸੀਆਂ ਲਈ ਇਹ ਇਕ ਅਨੋਖੀ ਘਟਨਾ ਸੀ ਜਿਸਦੀ ਚਰਚਾ ਅੰਮ੍ਰਿਤਸਰ ਵਿਚ ਕਾਫੀ ਸਮਾਂ ਚਲਦੀ ਰਹੀ।"

੯. ਕੰਵਰ ਨੌ ਨਿਹਾਲ ਸਿੰਘ ਦਾ ਵਿਆਹ ਵੇਦ ਰੀਤੀ ਨਾਲ ਬ੍ਰਾਹਮਣਾ ਨੇ ਕਰਾਇਆ।

੧੦. ਬਾਬਾ ਸਾਹਿਬ ਸਿੰਘ ਬੇਦੀ ਦੇ ਸਪੁੱਤਰ ਬਾਬਾ ਬਿਕ੍ਰਮਾ ਸਿੰਘ ਦਾ ਵਿਆਹ ਬ੍ਰਾਹਮਣਾਂ ਨੇ ਵੇਦ ਰੀਤੀ ਨਾਲ ਸਾਰਾ ਕਾਰਜ ਕੀਤਾ।

ਲੇਖਕ ਦੇ ਲੇਖ ਦੇ ਉਪਰੋਕਤ ਅੰਸ਼ਾ ਦੀ ਪ੍ਰਮਾਣਿਕਤਾ ਸੰਸਾ ਰਹਿਤ ਲੱਗਦੀ ਹੈ ਅਤੇ ੧੮੬੧ ਈ ਦੇ ਆਨੰਦ ਕਾਰਜ ਨੂੰ ਗੁਰਦਵਾਰੇ ਦੇ ਸੁਰਖਿਤ ਵਾਤਾਵਰਣ ਵਿਚ ਕਰਕੇ ਲਾਗ ਲਪੇਟੀਆਂ ਦੀ ਖੁਸ਼ੀ ਜ਼ਰੂਰ ਲਈ ਗਈ ਹੋਏਗੀ। ਪਰ ਨਾਮਧਾਰੀ ਜੁਗਤਿ ਵਿਚ ਹੋਏ ਆਨੰਦ ਕਾਰਜਾਂ ਦੇ ਪ੍ਰਮੁੱਖ ਨੁਕਤੇ ਵਿਚਾਰਨ ਯੋਗ ਹਨ।

੧. ਫੇਰੇ ਅਗਨੀ ਦੁਆਲੇ ਕੀਤੇ ਗਏ ਯਾਦ ਰਹੇ ਕਿ ਵੇਦੀ ਕੇਵਲ ਹਵਨ ਬਾਣੀ ਨਾਲ ਸ਼ੁਧ ਕੀਤੇ ਸਥਾਨ ਦੀ ਹਦੋਂ ਬੰਦੀ ਹੁੰਦੀ ਹੈ।

੨. ਛੇ ਜੋੜਿਆਂ ਦੇ ਸਾਮੂਹਿਕ ਵਿਵਾਹ ਕਰਕੇ ਸਾਰੇ ਖਰਚੇ ਬਚਾਏ ਗਏ।

੩. ਕੁਝ ਜੋੜੇ ਅੰਤਰਜਾਤੀ ਸਨ ਇਸ ਤਰਾਂ ਜਾਤਪਾਤ ਦਾ ਖੁੱਲਾ ਨਿਖੇਧ ਹੋਇਆ।

੪. ਹਵਨ ਵਿਚ ਛੇ ਬਾਣੀਆਂ (ਜਪੁ, ਜਾਪੁ, ਚੌਪਈ ਪੂਰੀ, ਅਕਾਲ ਉਸਤਤਿ ਚੰਡੀ ਦੀ ਵਾਰ ਤੇ ਚੰਡੀ ਚਰਿਤ੍ਰ) ਦੇ ਪਾਠ ਕੀਤੇ ਗਏ ਇਸ ਤਰ੍ਹਾਂ ਧਰਤੀ ਤੇ ਮਾਹੌਲ ਨੂੰ ਪਵਿਤ੍ਰ ਕੀਤਾ ਗਿਆ। ਅੱਜਕਲ ਆਮ ਸਿਖ ਪਹਿਲਾਂ ਪਾਠ ਕਰਾ ਲੈਂਦੇ ਹਨ।

੫. ਖੰਡੇ ਪਾਹੁਲ ਹਵਨ ਦੇ ਨਾਲ ਹੀ ਤਿਆਰ ਕਰਨ ਲਈ (ਜਪੁ, ਜਾਪੁ, ਚੌਪਈ ਪੂਰੀ, ਦਸ ਸਵੈਯੇ ਪ: ਤੇ ਅਨੰਦੁ ਸਾਹਿਬ ਪੂਰਾ, ਹਵਨ ਦੀ ਬਾਣੀਆਂ ਤੋਂ ਵੱਖ ਪੜ੍ਹਿਆ ਗਿਆ। ਛੇ ਜੋੜਿਆਂ ਨੂੰ ਖੰਡੇ ਪਾਹੁਲ ਦੀਖਿਆ ਦੇ ਕੇ ਹੀ ਆਨੰਦ ਕਾਰਜ ਲਈ ਬਿਠਾਇਆ ਗਿਆ, ਇਸ ਤਰ੍ਹਾਂ ਗੁਰਸਿੱਖੀ ਦੀਖਿਆ ਪੁਖਤਾ ਹੋਈ।

ਇਸ ਤਰ੍ਹਾਂ ਦੇ ਸਾਰੇ ਸਮਾਗਮਾਂ ਨੂੰ ਪਿੰਡ ਦੇ ਲੋਕਾਂ ਤੇ ਲਾਹ ਲੈਣ ਵਾਲੇ ਲਾਗੀਆਂ ਬ੍ਰਾਹਮਣਾਂ ਨੇ ਵੀ ਦੇਖਿਆ। "ਪੰਜਾਬ ਦੀ ਸੈਰ" ਦੇ ਹਵਾਲੇ ਨਾਲ ਸੁਭਾਵਿਕ ਹੈ ਇਨ੍ਹਾਂ ਮੰਗਤੇ ਧਾੜਵੀਆਂ ਨੇ ਜ਼ੋਰ ਸ਼ੋਰ ਲਾਇਆ ਹੀ ਹੋਵੇਗਾ, ਪਰ ਕੂਕਾ ਪ੍ਰਬੰਧ ਦੀ ਦ੍ਰਿੜਤਾ ਅਗੇ ਪੇਸ਼ ਨਹੀਂ ਗਈ। ਉਹ ਲੋਕਾਂ ਗਾਲਾਂ ਕੱਢ ਕੇ ਥਾਨੇ ਚਲੇ ਗਏ ਤੇ ਕੂਕੇ ਗੁਰੂ ਹੁਕਮ ਸਾਂਤਗੀ ਨਾਲ ਗਾਲਾਂ ਪੱਥਰ ਖਾ ਕੇ ਨਾਮ ਸਿਮਰਨ ਕਰਦੇ ਰਹੇ। ਪੰਜਾਬ ਵਿਚ "ਕੁੜੀਆਂ ਬਚਾਉ ਤੇ ਸ਼ਾਦੀਆਂ ਸਾਦਾ ਕਰੋ" ਦੇ ਇਜਲਾਸ ਕਰਨ ਕਰਾਣ ਵਾਲੀ ਸਰਕਾਰ ਨੇ ਕੂਕਾ ਪੰਥ ਦੇ ਬਾਨੀ ਨੂੰ ਨਜ਼ਰਬੰਦ ਕਰਨ ਵਿਚ ਮੁਸਤੈਦੀ ਦਿਖਾ ਦਿੱਤੀ। ਬਾਬਾ ਦਿਆਲ ਜੀ ਦੇ ਉਤਰਾਧਿਕਾਰੀ ਬਾਬਾ ਦਰਬਾਰਾ ਸਿੰਘ ਜੀ ਦੇ ਪੇਸ਼ ਕੋਈ ਪਰੇਸ਼ਾਨੀ ਨਾ ਆਉਣ ਲਈ ਸੁਭਾਵਿਕ ਹੈ ਲਾਗੀਆਂ ਦੀ ਪੂਜਾ ਭੇਂਟ ਕਰ ਦਿੱਤੀ ਹੋਵੇਗੀ। ਇਸ ਤੋਂ ਅਲਾਵਾ ੧੮੭੩ ਵਿਚ ਬਣੀ ਸਿੰਘ ਸਭਾ ਅੰਮ੍ਰਿਤਸਰ ਦੇ ਬਾਨੀ ਮੈਂਬਰ ਬਾਬਾ ਖੇਮ ਸਿੰਘ ਬੇਦੀ ਨੇ ਆਪਣੇ ਸ਼ਰਧਾਲੂ ਨੂੰ ਜੋ ਪਛੋਤਰ ਦਿੱਤਾ ਉਸ ਵਿਚ ਨਿਰੰਕਾਰੀ ਪਰੰਪਰਾ ਦਾ ਕੋਈ ਹਵਾਲਾ ਜਾਂ ਪੁਸ਼ਟੀ ਪੇਸ਼ ਨਹੀਂ ਕੀਤੀ ਜਦਕਿ ਲੇਖਕ ਅਨੁਸਾਰ "ਬਾਬਾ ਜੀ ਦੇ ਸ਼ਰਧਾਲੂ ਨਿਰੰਕਾਰੀ ਰਹੁਰੀਤਾਂ ਤੋਂ ਪ੍ਰਭਾਵਤ ਸਨ।" ਇਥੇ ਇਹ ਦਸਣਾ ਜ਼ਰੂਰੀ ਲਗਦਾ ਹੈ ਕਿ ਸਿੰਘ ਸਭਾ ਦੀ ਬਣਤਰ ਤੋਂ ਬਾਦ ੧੮੭੮-੭੯ ਵਿਚ ਬਾਬਾ ਨਿਹਾਲ ਸਿੰਘ ਕਲਸੀਆ ਦੀ ਉਰਦੂ ਪੁਸਤਕ ਖੁਰਸ਼ੀਦ ਖਾਲਸਾ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਰਹਵਾਂ ਗੁਰੂ ਤਸਲੀਮ ਕੀਤਾ ਗਿਆ ਸੀ। ਸਿੰਘ ਸਭਾ ਵਿਚ ਇਸ ਕਿਤਾਬ ਵਿਰੁੱਧ ਬਾਈਕਾਟ ਦਾ ਪ੍ਰਸਤਾਵ ਰਖਿਆ ਗਿਆ ਤਾਂ ਬਾਬਾ ਖੇਮ ਸਿੰਘ ਬੇਦੀ ਨੇ ਇਸ ਪੁਸਤਕ ਦੀ ਖੁਲ੍ਹ ਕੇ ਹਮਾਇਤ ਕੀਤੀ। ਇਸੇ ਲਈ ਪ੍ਰੋ. ਗੁਰਮੁਖ ਸਿੰਘ ਨੇ ਸੰਨ ੧੮੭੯ ਵਿਚ ਸਿੰਘ ਸਭਾ ਲਾਹੌਰ ਬਣਾਕੇ ਲੈਫਟੀਨੈਂਟ ਗਵਰਨਰ ਪੰਜਾਬ ਨੂੰ ਇਸਦਾ ਪੀਠਾ ਸੀਨ ਸਰਪ੍ਰਸਤ (ਸੰਵਿਧਾਨ ਅਨੁਸਾਰ) ਬਣਾ ਕੇ ਆਪਣੀ ਅੰਗ੍ਰੇਜ਼ ਭਗਤੀ ਦੀ ਪੱਕੀ ਤਸਦੀਕ ਜਗ ਜ਼ਾਹਿਰ ਕਰ ਦਿੱਤੀ। ਬਾਰਾਂ ਗੁਰੂ ਪ੍ਰੋੜਤਾ ਕਾਰਣ ਬਾਬਾ ਖੇਮ ਸਿੰਘ ਬੇਦੀ

ਨੂੰ ਮਗਰੋਂ ਕੇਂਦਰੀ ਪੰਜਾਬ ਤੋਂ ਰਾਵਲਪਿੰਡੀ ਜਾਗੀਰਾਂ ਵਲ ਤੋਰਨ ਵਿਚ ਹੀ ਅੰਗ੍ਰੇਜ਼ਾਂ ਨੇ ਭਲਾਈ ਸਮਝੀ। ਅੰਗ੍ਰੇਜ਼ ਕਿਸੇ ਵੀ ਤਰੀਕੇ ਨਾਲ ਕੂਕਾ ਲਹਿਰ ਦੀ ਪ੍ਰੋੜਤਾ ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦੇ। ਇਹ ਗਲ ਵਖਰੀ ਹੈ ਕਿ ਬਾਬਾ ਖੇਮ ਸਿੰਘ ਬੇਦੀ ਨੇ ਵੀ ਪ੍ਰੋ ਗੁਰਮੁਖ ਸਿੰਘ ਨੂੰ ਸੰਨ ੧੮੮੫ ਵਿਚ ਪੰਥ ਤੋਂ ਬਾਈਕਾਟ ਕਰਾ ਦਿੱਤਾ ਸੀ।

ਅਜਿਹੀ ਚਰਚਾ ਵਿਚ ਇਹ ਸਪਸ਼ਟ ਹੋ ਜਾਂਦਾ ਹੈ ਕਿ ਬਾਬਾ ਖੇਮ ਸਿੰਘ ਬੇਦੀ ਸਿੱਖ ਧਰਮ ਦਾ ਮਿਥਿਹਾਸ ਕਹੀ ਜਾਣ ਵਾਲੀਆਂ ਭਵਿੱਖ ਬਾਣੀਆਂ ਦਾ ਵਿਸ਼ਵਾਸ਼ ਕਰਦੇ ਸਨ। ਉਹ ਕੂਕਾ ਲਹਿਰ ਦੇ ਆਗਾਜ਼ ਤੇ ਇਸਦੇ ਹੋਏ ਜ਼ਾਲਮਾਨਾ ਕਹਿਰ ਤੋਂ ਵਾਕਿਫ ਸਨ ਤੇ ਅਜੇਹੇ ਵਰਤਾਰੇ ਨੂੰ ਵੀ ਭਵਿੱਖ ਬਾਣੀਆਂ ਦੇ ਹਿੱਸੇ ਵਜੋਂ ਹੀ ਪ੍ਰਵਾਣਦੇ ਸਨ। ਕੂਕਾ ਪੰਥ ਵਲੋਂ ਹੋਈ ਅਨੰਦ ਕਾਰਜ ਕ੍ਰਾਂਤੀ ਤੇ ਇਸਦੇ ਪਰਿਣਾਮ ਦਾ ਇਤਿਹਾਸ ਬਾਬਾ ਖੇਮ ਸਿੰਘ ਕੋਲੋਂ ਛੁਪਿਆ ਨਹੀਂ ਸੀ। ਬੇਕਾਰ ਸਿੱਖ ਫੌਜੀਆਂ ਨੂੰ ਅੰਗ੍ਰੇਜ਼ੀ ਫੌਜ ਵਿਚ ਭਰਤੀ ਹੋਕੇ ਮੁੜ ਕਾਇਮ ਹੋਣ ਵਾਲੀ ਮੁਗਲੀਆ ਸਲਤਨਤ ਦੇ ਡਰ ਵਿਰੁੱਧ ਖੜਾ ਕਰਨ ਦਾ ਸਭ ਤੋਂ ਵੱਡਾ ਕਾਰਨਾਮਾ ਤੇ ਸਹਿਯੋਗ ਬਾਬਾ ਖੇਮ ਸਿੰਘ ਬੇਦੀ ਨੇ ਹੀ ਕੀਤਾ ਸੀ। ਨਾਮਧਾਰੀ ਪੰਥ ਦੇ ਬਾਨੀ ਨੂੰ ਬਾਰਹਵਾਂ ਗੁਰੂ ਸਵੀਕਾਰ ਕਰਕੇ ਵੀ ਉਹ ਆਪਣੇ ਵਡੇਰਿਆਂ ਵਾਂਗ ਆਪਣੀ ਵੇਦੀ ਵੰਸ਼ੀ ਗੱਦੀ ਨੂੰ ਬਾਅਸਰ ਰੱਖਣ ਦੀ ਪਰੰਪਰਾ ਤੇ ਚਲਦੇ ਰਹੇ।

ਜੰਗੇ ਆਜ਼ਾਦੀ ਦੇ ਅਤੇ ਕੂਕਾ ਪੰਥ ਸਥਾਪਤੀ ਦੇ ੧੫੦ ਸਾਲਾਂ ਸਮਾਗਮਾਂ ਦੇ ਸੰਦਰਭ ਵਿਚ ਕੂਕਾ ਆਨੰਦ ਕਾਰਜ ਕ੍ਰਾਂਤੀ ਕੇਵਲ ਇਕ ਸਮਾਜ ਸੁਧਾਰਕ ਕਾਰਜਕ੍ਰਮ ਨਹੀਂ ਸੀ ਅਤੇ ਨਾ ਹੀ ਅੰਗ੍ਰੇਜ਼ ਹਕੂਮਤ ਨੂੰ ਵੀ ਕੋਈ ਭੁਲੇਖਾ ਸੀ। ਉਨ੍ਹਾਂ ਨੇ ਸਿੱਖਾਂ ਦੇ ਇਕ ਵਰਗ (ਨਾਮਧਾਰੀ ਜਾਂ ਮਗਰੋਂ ਪ੍ਰਸਿੱਧ ਕੂਕੇ) ਦੇ ਨਵ ਜਾਗਰਣ ਅੰਦੋਲਨ ਦੀ ਗੰਭੀਰਤਾ ਨੂੰ ਸਮਝਿਆ ਅਤੇ ਨਜ਼ਰਬੰਦੀ ਦਾ ਬਹਾਨਾ ਬਗਾਵਤੀ ਸਮਾਗਮ ਦੇ ਨਾਮ ਤੇ ਬਣਾਇਆ ਗਿਆ। ਅੰਗ੍ਰੇਜ਼ਾਂ ਨੂੰ ਆਪਣੀ ਹਕੂਮਤ ਦੀ ਪੁਖਤਾਈ ਲਈ ਕਿਸੇ ਸਮਾਜ ਸੁਧਾਰ ਦੀ ਕਦੀ ਲੋੜ ਨਹੀਂ ਸੀ ਉਹ ਤੇ ਵੱਖ ਵੱਖ ਧਰਮ ਜ਼ਾਤ ਦੇ ਲੋਕਾਂ ਵਿਚ ਸਦੀਆਂ ਤੋਂ ਚਲੇ ਆ ਰਹੇ ਵੱਖ ਵਾਦ ਦੀ ਅੱਗ ਨੂੰ ਹਵਾ ਦੇਣ ਦੀ ਜੁਗਤਾਂ ਹੀ ਕਰਦੇ ਸਨ। ਸਿੰਘ ਸਭਾ ਦੀ ਖੈਰ ਖਵਾਹੀ ਨੀਤੀਆਂ ਅੰਗ੍ਰੇਜ਼ਾਂ ਨੂੰ ਸਦਾ ਰਾਸ ਰਹੀਆਂ ਪਰ ਗੁਰਦਵਾਰਾ ਲਹਿਰ ਸਮੇਂ ਉਨਾਂ ਨੇ ਗੋਲੀਆਂ, ਲਾਠੀਆਂ ਦੀ ਲੋੜੋਂ ਵੱਧ ਵਰਤੋਂ ਕਰਨ ਵਿਚ ਵੀ ਕਦੇ ਸੰਕੋਚ ਨਾ ਕੀਤਾ। ਕੂਕਿਆਂ ਦੀ ਤਸਦੀਕੀ ਨਾਲ ਹੀ ੧੯੦੯ ਵਿਚ ਆਨੰਦ ਮੈਰਿਜ ਐਕਟ ਬਣਿਆ ਸੀ ਕਿਸੇ ਹੋਰ ਪ੍ਰਮਾਣ ਪਰੰਪਰਾ ਨਾਲ ਨਹੀਂ ਸੀ ਬਣਿਆ।

*੧੩੨-ਏ ਗਰੇਨ ਮਾਰਕਿਟ*
*ਮਧਿਆ ਮਾਰਗ-ਚੰਡੀਗੜ*
*੯੪੧੭੧-੪੩੩੬੦*

## ਅਲੋਪ ਹੋ ਰਹੇ ਕਾਲਿਆਂ ਵਾਲਾ ਖੂਹ ਦੇ ਪੁਨਰ ਸੁਰਜੀਤ ਹੋਣ ਦੀ ਸੰਭਾਵਨਾ

ਅਜਨਾਲਾ, ੨੬ ਮਈ-੨੮੨ ਅਜ਼ਾਦੀ ਸੰਗਰਾਮੀਆਂ ਦੀਆਂ ਮ੍ਰਿਤਕ ਦੇਹਾਂ ਨੂੰ ਅੱਜ ਤੱਕ ਆਪਣੀ ਬੁੱਕਲ 'ਚ ਲਕੋਈ ਬੈਠੇ ਇਤਿਹਾਸਕ ਅਸਥਾਨ 'ਕਾਲਿਆਂ ਵਾਲਾ ਸ਼ਹੀਦ ਖੂਹ ੧੮੫੭ ਅਜਨਾਲਾ' ਦੀ ਅਤਿ ਤਰਸਯੋਗ ਹਾਲਤ ਤੇ ਮੈਂਬਰ ਪਾਰਲੀਮੈਂਟ ਡਾ. ਰਤਨ ਸਿੰਘ ਅਜਨਾਲਾ ਵੱਲੋਂ ਉਠਾਈ ਗਈ ਚਿੰਤਤ ਅਵਾਜ਼ ਦਾ ਅਸਰ ਦਿਖਾਈ ਦੇਣਾ ਸ਼ੁਰੂ ਹੋ ਗਿਆ ਹੈ। ਅੱਜ ਜ਼ਿਲ੍ਹਾ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸ. ਕਾਹਨ ਸਿੰਘ ਪੰਨੂੰ ਤੇ ਅਜਨਾਲਾ ਦੇ ਨਵੇਂ ਆਏ ਐਸ.ਡੀ. ਐਮ. ਸ੍ਰੀ ਤੇਜਿੰਦਰਪਾਲ ਸਿੰਘ ਨੇ ਪੰਜਾਬ ਸਰਕਾਰ ਦੇ ਨਿਰਦੇਸ਼ਾਂ 'ਤੇ ਉਚੇਚੇ ਤੌਰ 'ਤੇ ਸਥਾਨਕ ਸ਼ਹਿਰ 'ਚ ਸਥਿਤ 'ਕਾਲਿਆਂ ਵਾਲਾ ਸ਼ਹੀਦ ਖੂਹ ੧੮੫੭' ਦੀ ਸਹੀ ਤਸਵੀਰ ਦਾ ਨੇੜਿਓਂ ਨਰੀਖਣ ਕਰਨ ਤੋਂ ਇਲਾਵਾ ਇਸ ਸ਼ਹੀਦੀ ਖੂਹ ਨਾਲ ਜੁੜੀ ਯਾਦਗਾਰ ਇਤਿਹਾਸਕ ਖੂਨੀ ਤਹਿਸੀਲ ਦਾ ਵੀ ਮੁਆਇਨਾ ਕੀਤਾ। ਜ਼ਿਲ੍ਹਾ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸ. ਕਾਹਨ ਸਿੰਘ ਪੰਨੂੰ ਅਤੇ ਨਵੇਂ ਆਏ ਐਸ. ਡੀ. ਐਮ. ਸ. ਤੇਜਿੰਦਰਪਾਲ ਸਿੰਘ ਨੇ ਕਾਲਿਆਂ ਵਾਲਾ ਸ਼ਹੀਦੀ ਖੂਹ ੧੮੫੭ ਅਤੇ ਖੂਨੀ ਤਹਿਸੀਲ ਦੀ ਅਸਲ ਸਥਿਤੀ ਦਾ ਜਾਇਜ਼ਾ ਲੈਂਦਿਆਂ ਇਨ੍ਹਾਂ ਇਤਿਹਾਸਕ ਅਸਥਾਨਾਂ ਦੀ ਤਰਸਯੋਗ ਹਾਲਤ ਨੂੰ ਸੁਧਾਰਨ ਲਈ ਅਤੇ ਸ਼ਹੀਦਾਂ ਦੀ ਯਾਦ ਨੂੰ ਸਥਿਤ ਰੱਖਣ ਲਈ ਪੁਰਾਤੱਤਵ ਵਿਭਾਗ ਨਾਲ ਰਾਬਤਾ ਕਾਇਮ ਕਰਕੇ ਪ੍ਰਸ਼ਾਸਨ ਵੱਲੋਂ ਉਚੇਚਾ ਧਿਆਨ ਦੇਣ ਦੀ ਜਿਥੇ ਗੱਲ ਕੀਤੀ, ਉਥੇ ਮੌਕੇ 'ਤੇ ਮੌਜੂਦ ਮਾਲ ਵਿਭਾਗਾਂ ਦੇ ਅਧਿਕਾਰੀਆਂ ਨੂੰ ਨਾਜਾਇਜ਼ ਕਬਜ਼ੇ ਹਟਾਉਣ ਲਈ ਨਿਸ਼ਾਨਦੇਹੀ ਲੈ ਕੇ ਕਾਰਵਾਈ ਕਰਨ ਦੇ ਹੁਕਮ ਦਿੱਤੇ। ਉਨ੍ਹਾਂ ਦੱਸਿਆ ਕਿ ਕਾਲਿਆਂ ਵਾਲੇ ਖੂਹ ਦੇ ਇਤਿਹਾਸ ਬਾਰੇ ਮਾਲ ਵਿਭਾਗ ਦੇ ਪੁਰਾਤਣ ਰਿਕਾਰਡ 'ਚੋਂ ਹੋਰ ਖੋਜ ਕੀਤੀ ਜਾਵੇਗੀ ਅਤੇ ਆਰਕੀਟੈਕਟ ਦੀ ਮਦਦ ਨਾਲ ਇਤਿਹਾਸਕ ਅਸਥਾਨ ਬਾਰੇ ਨਕਸ਼ਾ ਤਿਆਰ ਕਰਕੇ ਸ਼ਹੀਦਾਂ ਦੀ ਯਾਦਗਾਰ ਉਸਾਰਨ ਲਈ ਅਗਲੀ ਕਾਰਵਾਈ ਸ਼ੁਰੂ ਕੀਤੀ ਜਾਵੇਗੀ। ਇਸ ਮੌਕੇ 'ਤੇ ਕਾਲਿਆਂ ਵਾਲਾ ਸ਼ਹੀਦੀ ਖੂਹ ੧੮੫੭ ਯਾਦਗਾਰੀ ਕਮੇਟੀ ਦੇ ਪ੍ਰਧਾਨ ਭਾਈ ਅਮਰਜੀਤ ਸਿੰਘ ਸਰਕਾਰੀਆ, ਜਨਰਲ ਸਕੱਤਰ ਭਾਈ ਵਰਿੰਦਰ ਸਿੰਘ ਨਿੱਜਰ, ਭਾਈ ਕੁਲਤਾਰ ਸਿੰਘ ਗੁਜਰਪੁਰਾ ਅਤੇ ਉੱਘੇ ਦੇਸ਼ ਭਗਤ ਸੁਰਜਨ ਸਿੰਘ ਚੋਗਾਵਾਂ ਨੇ ਵੀ ਡੀ.ਸੀ. ਸ. ਪੰਨੂੰ 'ਤੇ ਗੁੰਮ ਹੋਣ ਜਾ ਰਹੀ ਕਾਲਿਆਂ ਵਾਲੇ ਖੂਹ ਦੀ ਯਾਦਗਾਰ ਨੂੰ ਜੀਵਿਤ ਰੱਖਣ ਲਈ ਜ਼ੋਰ ਦਿੱਤਾ।

# ੧੮੫੭ ਦਾ ਗ਼ਦਰ : ਤੱਥ ਤੇ ਭੁਲੇਖੇ (੨)

—ਡਾ. ਪਰੇਮ ਸਿੰਘ

...ਪਰ ਇਸੇ ਵਿਸ਼ੇ ਉੱਤੇ ਲਿਖਦਿਆਂ ਕਮਿਊਨਿਸਟ ਪਾਰਟੀ (ਮਾਰਕਸਵਾਦੀ) ਦੇ ਆਗੂ ਮਰਹੂਮ ਈ ਐੱਮ ਐੱਸ ਨੰਬੂਦਰੀਪਦ ਨੇ ਉਪਰੋਕਤ ਨਾਲ ਬਿਲਕੁੱਲ ਵੱਖਰੇ ਨਿਰਣੇ ਪੇਸ਼ ਕੀਤੇ। ਉਸ ਨੇ ਲਿਖਿਆ ਕਿ ਗ਼ਦਰ ਨੂੰ "ਸਾਰੇ ਦੱਖਣੀ ਭਾਰਤ, ਬੰਗਾਲ ਸਮੇਤ ਪੂਰਬੀ ਭਾਰਤ ਅਤੇ ਪੰਜਾਬ ਵਿਚ ਜਨਤਕ ਸਮੱਰਥਨ ਪ੍ਰਾਪਤ ਨਹੀਂ ਸੀ ਹੋਇਆ।...ਨਵੀਂ ਪੜ੍ਹੀ-ਲਿਖੀ ਪੀੜ੍ਹੀ ਨੇ ਇਸ ਦਾ ਵਿਰੋਧ ਕੀਤਾ ਸੀ ਅਤੇ ਅੰਗਰੇਜ਼ ਦਾ ਸਾਥ ਦਿੱਤਾ ਸੀ। ਇਸ ਲਈ ਇਹ ਗੱਲ ਦੋ-ਟੁੱਕ ਤਰੀਕੇ ਨਾਲ ਨਹੀਂ ਕਹੀ ਜਾ ਸਕਦੀ ਕਿ ਗ਼ਦਰ ਆਜ਼ਾਦੀ ਦੀ ਪਹਿਲੀ ਲੜਾਈ ਸੀ।"

ਨੰਬੂਦਰੀਪਦ ਨੇ ਇਹ ਵੀ ਲਿਖਿਆ ਕਿ "ਜਿਨ੍ਹਾਂ ਸਿਪਾਹੀਆਂ ਨੇ ੧੮੫੭-੫੯ ਵਿਚ ਬਗ਼ਾਵਤ ਨੂੰ ਦਬਾਉਣ ਵਿਚ ਅੰਗਰੇਜ਼ਾਂ ਦਾ ਸਾਥ ਦਿੱਤਾ, ਉਹਨਾਂ ਦੀ ਗਿਣਤੀ ਵਿਦਰੋਹ ਕਰਨ ਵਾਲੇ ਸਿਪਾਹੀਆਂ ਦੀ ਗਿਣਤੀ ਨਾਲੋਂ ਕਈ ਗੁਣਾਂ ਵੱਧ ਸੀ। ਜਦੋਂ ਬੁਰਜੁਆ ਕੌਮ-ਪਰਸਤ ਅਤੇ ਕੌਮ-ਪਰਸਤ ਇਤਿਹਾਸਕਾਰ ਇਸ ਨੂੰ ਆਜ਼ਾਦੀ ਦੀ ਪਹਿਲੀ ਲੜਾਈ ਕਹਿੰਦੇ ਹਨ ਤਾਂ ਉਹ ਇਸ ਤੱਥ ਨੂੰ ਅੱਖੋਂ-ਪਰੋਖਾ ਕਰਦੇ ਹਨ।"

ਉਸ ਸਮੇਂ ਦੇ ਭਾਰਤ ਦੇ ਜਗੀਰੂ ਸਮਾਜ ਦੇ ਅੰਤਰ-ਵਿਰੋਧਾਂ ਦੀ ਗੱਲ ਕਰਦਿਆਂ ਨੰਬੂਰਦੀਪਦ ਨੇ ਲਿਖਿਆ ਸੀ :

"ਇਨ੍ਹਾਂ ਹਾਲਤਾਂ ਦਾ ਪ੍ਰਗਟਾਵਾ ੧੮੫੭-੫੯ ਵਿਚ ਹੋਇਆ। ਝਾਂਸੀ ਦੀ ਰਾਣੀ, ਨਾਨਾ ਸਾਹਿਬ ਅਤੇ ਇਸ ਬਗ਼ਾਵਤ ਦੇ ਪ੍ਰਵਾਣਿਤ ਹੋਰ ਆਗੂ ਆਪਣੇ ਹਿੱਤਾਂ ਦੀ ਰਾਖੀ ਲਈ ਤੇ ਆਪਣੇ ਵਿਰੋਧੀਆਂ ਨੂੰ ਨੁਕਸਾਨ ਪਹੁੰਚਾਉਣ ਲਈ ਇਕ ਜਾਂ ਦੂਜੇ ਮੌਕੇ ਉੱਤੇ ਅੰਗਰੇਜ਼ ਦੀ ਮਦਦ ਲੈਂਦੇ ਰਹੇ।...ਇਸ ਤਰ੍ਹਾਂ ਦੇ ਵਿਹਾਰ ਕਾਰਨ ਸਧਾਰਨ ਸਿਪਾਹੀ ਅਤੇ ਹੇਠਲੇ ਰੈਂਕ ਦੇ ਫ਼ੌਜੀ ਅੰਗਰੇਜ਼ਾਂ ਦੇ ਹੱਥਠੋਕੇ ਬਣ ਕੇ ਬਗ਼ਾਵਤ ਦੇ ਵਿਰੁੱਧ ਭੁਗਤੇ।"

*['ਏ ਹਿਸਟਰੀ ਆਫ਼ ਇੰਡੀਅਨ ਫ਼ਰੀਡਮ ਸਟਰਗਲ', ਈ ਐੱਮ ਐੱਸ ਨੰਬੂਦਰੀਪਦ, ਸੋਸ਼ਲ ਸਾਇੰਟਿਸਟ ਪ੍ਰੈੱਸ, ਤਰੀਵੇਂਦਰਮ, ੧੯੮੬, ਪੰਨੇ ੫੯-੬੦ (ਸੰਖੇਪ)]*

ਗ਼ਦਰ ਦੇ ਆਗੂਆਂ ਵੱਲੋਂ ਆਪਣੇ ਨਿੱਜੀ ਹਿੱਤਾਂ ਨੂੰ ਤਰਜੀਹ ਦੇਣ ਦੀ ਗੱਲ ਮੌਲਾਨਾ ਅਬੁਲ ਕਲਾਮ ਅਜ਼ਾਦ ਨੇ ਵੀ ਕੀਤੀ ਹੈ। ਭਾਰਤ ਸਰਕਾਰ ਵੱਲੋਂ ਲਿਖਵਾਏ ਗਏ ਗ਼ਦਰ ਦੇ ਇਤਿਹਾਸ ਦੀ ਭੂਮਿਕਾ ਵਿਚ ਮੌਲਾਨਾ ਆਜ਼ਾਦ ਨੇ ਲਿਖਿਆ:

"੧੮੫੭ ਦੀਆਂ ਘਟਨਾਵਾਂ ਬਾਰੇ ਪੜ੍ਹਦਿਆਂ ਮੈਂ ਇਸ ਦੁੱਖਦਾਇਕ ਨਤੀਜੇ ਉੱਤੇ ਪੁੱਜਾ ਹਾਂ ਕਿ ਉਸ ਸਮੇਂ ਭਾਰਤੀ ਕੌਮੀ ਚਰਿੱਤਰ ਬਹੁਤ ਨੀਵਾ ਡਿੱਗ ਗਿਆ ਸੀ। ਬਗ਼ਾਵਤ ਦੇ ਆਗੂ ਕਦੇ ਵੀ ਆਪਸ ਵਿਚ ਇਕਮਤ ਨਹੀਂ ਸਨ। ਉਹ ਇਕ-ਦੂਜੇ ਨਾਲ ਈਰਖਾ ਰੱਖਦੇ ਸਨ ਅਤੇ ਆਪਸ ਵਿਚ ਸਾਜ਼ਿਸ਼ਾਂ ਲਗਾਤਾਰ ਕਰਦੇ ਰਹਿੰਦੇ ਸਨ।...

"ਏਨੀ ਹੀ ਮਹੱਤਵਪੂਰਨ ਇਹ ਗੱਲ ਹੈ ਕਿ ਕੁਝ ਇਕ ਨੂੰ ਛੱਡ ਕੇ, ਜਿਨ੍ਹਾਂ ਵਿਚ ਵਧੇਰੇ ਉੱਘੇ ਅਹਿਮਦਉੱਲਾ ਅਤੇ ਤਾਂਤਿਆਂ ਤੋਪੇ ਸਨ, ਸੰਘਰਸ਼ ਵਿਚ ਹਿੱਸਾ ਲੈਣ ਵਾਲੇ ਵਧੇਰੇ ਆਗੂ ਜ਼ਾਤੀ ਹਿੱਤਾਂ ਤੋਂ ਪ੍ਰੇਰਿਤ ਸਨ। ਓਨਾ ਚਿਰ ਉਹ ਅੰਗਰੇਜ਼ ਵਿਰੁੱਧ ਨਾ ਉੱਠੇ, ਜਿੰਨਾ ਚਿਰ ਉਹਨਾਂ ਦੇ ਜ਼ਾਤੀ ਹਿੱਤਾਂ ਨੂੰ ਸੱਟ ਨਾ ਵੱਜੀ।"

*('ਏਟੀਨ ਫ਼ਿਫਟੀ ਸੈਵਨ', ਸੁਰਿੰਦਰ ਨਾਥ ਸੇਨ, ਪਬਲੀਕੇਸ਼ਨਜ਼ ਡਵੀਜ਼ਨ, ਸੂਚਨਾ ਅਤੇ ਪ੍ਰਸਾਰਣ ਮੰਤਰਾਲਾ, ਭਾਰਤ ਸਰਕਾਰ, ੧੯੫੭, ਪੰਨਾ ੧੫)*

ਗ਼ਦਰ ਦੀ ਲੀਡਰਸ਼ਿਪ ਦੇ ਅੰਤਰ-ਵਿਰੋਧ ਲਾਜ਼ਮੀ ਤੌਰ ਉੱਤੇ ਇਸ ਦੀ ਪ੍ਰਗਤੀ ਅਤੇ ਇਸ ਦੇ ਨਤੀਜਿਆਂ ਉੱਤੇ ਪ੍ਰਭਾਵੀ ਹੋਏ ਹੋਣਗੇ। ਪਰ ਇਹਨਾਂ ਦਾ ਜਾਇਜ਼ ਨੋਟਿਸ ਲੈਂਦਿਆਂ ਇਸ ਵਿਦਰੋਹ ਦੀ ਇਨਕਲਾਬੀ ਸਮੱਰਥਾ ਨੂੰ ਘਟਾ ਕੇ ਵੇਖਣਾ ਵੀ ਗ਼ਲਤ ਹੋਵੇਗਾ। ਭਾਰਤੀ ਇਤਿਹਾਸਕਾਰਾਂ ਆਪਣੀ ਖੋਜ ਲਈ ਵਧੇਰੇ ਟੇਕ ਉਹਨਾਂ ਅੰਗਰੇਜ਼ ਇਤਿਹਾਸਕਾਰਾਂ ਦੀਆਂ ਲਿਖਤਾਂ ਅਤੇ ਸਰਕਾਰੀ ਦਸਤਾਵੇਜ਼ਾਂ ਉੱਤੇ ਰੱਖੀ ਹੈ, ਜਿਨ੍ਹਾਂ ਦੇ ਬਿਰਤਾਂਤ ਅਤੇ ਨਿਰਣੇ ਕਾਫ਼ੀ ਹੱਦ ਤੱਕ ਪੱਖਪਾਤੀ ਸਨ। ਇਹਨਾਂ ਲਿਖਤਾਂ ਵਿਚ ਵਿਦਰੋਹੀਆਂ ਵੱਲੋਂ ਕੀਤੇ ਗਏ ਜ਼ੁਲਮਾਂ ਅਤੇ ਅੰਗਰੇਜ਼ ਕਮਾਂਡਰਾਂ ਦੀਆਂ ਬਹਾਦਰੀਆਂ ਦੇ ਵੇਰਵੇ ਤਾਂ ਬਹੁਤ ਮਿਲ ਜਾਣਗੇ ਅਤੇ ਕਿਤੇ-ਕਿਤੇ ਰਾਣੀ ਝਾਂਸੀ ਜਿਹੀ ਵੀਰਾਂਗਣਾਂ

ਦੀ ਸੂਰਮਗਤੀ ਬਾਰੇ ਟਿੱਪਣੀ ਵੀ, ਪਰ ਅੰਗਰੇਜ਼ਾਂ ਨੇ ਵਿਦਰੋਹੀਆਂ ਤੋਂ ਇਲਾਵਾ ਬੇਕਸੂਰ ਲੋਕਾਂ ਉੱਤੇ ਜਿਹੜੇ ਜ਼ੁਲਮ ਢਾਹੇ, ਉਨ੍ਹਾਂ ਦਾ ਬਿਰਤਾਂਤ ਬਹੁਤ ਘੱਟ ਮਿਲੇਗਾ।

ਏਸੇ ਤਰ੍ਹਾਂ ਉਹ ਐਲਾਨ ਅਤੇ ਫ਼ੈਸਲੇ ਵੀ ਹਨ, ਜਿਹੜੇ ਵਿਦਰੋਹੀਆਂ ਦੇ ਅਗੂਆਂ ਵੱਲੋਂ ਕੀਤੇ ਗਏ ਸਨ, ਪਰ ਭਾਰਤੀ ਇਤਿਹਾਸਕਾਰਾਂ ਨੇ ਅਣਗੌਲੇ ਕੀਤੇ ਹਨ। ਇਹਨਾਂ ਦੀ ਇਕ ਉਦਾਹਰਣ 'ਆਜ਼ਮਗੜ੍ਹ ਐਲਾਨ-ਨਾਮਾ' ਹੈ, ਜਿਹੜਾ ਬਾਦਸ਼ਾਹ ਦੇ ਨਾਂਅ ਉੱਤੇ ਬਗ਼ਾਵਤ ਦੇ ਆਗੂਆਂ ਵੱਲੋਂ ੨੫ ਅਗਸਤ ੧੮੫੭ ਨੂੰ ਜਾਰੀ ਕੀਤਾ ਗਿਆ। ਇਸ ਤੋਂ ਇਸ ਸੰਘਰਸ਼ ਦੀ ਸੇਧ ਅਤੇ ਇਸ ਦੇ ਟੀਚੇ ਦੀ ਸਪੱਸ਼ਟ ਨਿਸ਼ਾਨਦੇਹੀ ਹੁੰਦੀ ਹੈ। ਇਸ 'ਐਲਾਨ-ਨਾਮੇ' ਅਨੁਸਾਰ, "ਲੋਕ, ਸੱਚੇ ਧਰਮ ਨੂੰ ਨਾ ਮੰਨਣ ਵਾਲੇ ਅਤੇ ਦਗਾਬਾਜ਼ ਅੰਗਰੇਜ਼ਾਂ ਦੇ ਜ਼ੁਲਮ ਅਤੇ ਜਬਰ ਕਾਰਨ ਚੀਕ ਰਹੇ ਹਨ", "ਮਾਲੀਏ ਦੇ ਬਕਾਇਆਂ ਦੀ ਵਸੂਲੀ ਲਈ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਨੀਲਾਮ ਕੀਤੀਆਂ ਗਈਆਂ ਹਨ", "ਆਪਣੇ ਜ਼ਮੀਨੀ ਮਾਲਕੀ ਦੇ ਹੱਕਾਂ ਲਈ ਚਾਰਜੋਈ ਕਰ ਕੇ ਜ਼ਿਮੀਂਦਾਰ ਅਦਾਲਤਾਂ ਵਿਚ ਰੁਲ ਰਹੇ ਹਨ ਅਤੇ ਉਹਨਾਂ ਨਾਲ ਪੈਰ-ਪੈਰ ਉੱਤੇ ਧੋਖਾ ਹੋ ਰਿਹਾ ਹੈ", "ਸਧਾਰਨ ਲੋਕਾਂ ਲਈ ਬਾਇਜ਼ਤ ਫ਼ੌਜੀ ਅਤੇ ਸਿਵਲੀਅਨ ਨੌਕਰੀਆਂ ਦੇ ਦਰਵਾਜ਼ੇ ਬੰਦ ਕਰ ਦਿੱਤੇ ਗਏ ਹਨ", "ਜੁਲਾਹਿਆਂ, ਸੂਤਰ ਕੱਤਣ ਵਾਲਿਆਂ, ਤਰਖਾਣਾਂ, ਲੁਹਾਰਾਂ, ਮੋਚੀਆਂ, ਸਭ ਦੇ ਹੱਥੋਂ ਰੁਜ਼ਗਾਰ ਖੁੱਸ ਗਿਆ ਹੈ", ਅਤੇ "ਹਰ ਭਾਰਤੀ ਦਸਤਕਾਰ ਭੀਖ ਮੰਗਣ ਉੱਤੇ ਮਜਬੂਰ ਹੋ ਗਿਆ ਹੈ।" ਅਖ਼ੀਰ ਵਿਚ ਇਸ ਐਲਾਨ-ਨਾਮੇ ਵਿਚ ਅਪੀਲ ਕੀਤੀ ਗਈ ਸੀ ਕਿ "ਲੋਕ ਸਾਂਝੇ ਹਿੱਤਾਂ ਲਈ ਜਤਨਸ਼ੀਲ ਹੋਣ, ਤਾਂ ਜੁ ਹਰ ਇਕ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਕਰ ਸਕੇ। ਪਰ ਇਹ ਤਦ ਹੀ ਸੰਭਵ ਹੈ, ਜੇ ਅੰਗਰੇਜ਼ਾਂ ਨੂੰ ਦੇਸ ਵਿਚੋਂ ਧੱਕ ਕੇ ਬਾਹਰ ਕੱਢ ਦਿੱਤਾ ਜਾਵੇ।"

*[ਕੇ ਕੇ ਦੱਤਾ (ਸੰ), ਵੀ ਕੇ ਨਾਰਾਇਣ (ਸਹਿ-ਸੰ), 'ਏ ਕੰਪਰੀਹੈਂਸਿਵ ਹਿਸਟਰੀ ਆਫ਼ ਇੰਡੀਆ', ਜਿਲਦ ੧੧, ਪੀਪਲਜ਼ ਪਬਲਿਸ਼ਿੰਗ ਹਾਊਸ, ਨਵੀਂ ਦਿੱਲੀ, ੧੯੮੫, ਪੰਨੇ ੪੭੦-੪੭੧]*

ਇਉਂ ਅੰਗਰੇਜ਼ਾਂ ਦੀ ਰਾਜ-ਸੱਤਾ ਨੂੰ ਹਟਾਉਣ ਦਾ ਕਾਰਜ ਨਿਸ਼ਚਿਤ ਤੌਰ ਉੱਤੇ ਨਿਰਧਾਰਤ ਕੀਤਾ ਗਿਆ ਸੀ। ਉਪਰੋਕਤ ਐਲਾਨਨਾਮੇ ਦੇ ਮੱਦੇ-ਨਜ਼ਰ ਇਹ ਕਿਵੇਂ ਕਿਹਾ ਜਾ ਸਕਦਾ ਹੈ ਕਿ ਗ਼ਦਰ ਦੇ ਆਗੂ ਆਪਣੇ ਨਿੱਜੀ ਸਵਾਰਥਾਂ ਲਈ ਬਾਗ਼ੀਆਂ ਦੇ ਅੱਗੇ ਲੱਗ ਤੁਰੇ ਸਨ?

ਬੇਸ਼ੱਕ ਇਹ ਠੀਕ ਹੈ ਕਿ ਵੀਹਵੀਂ ਸਦੀ ਵਿਚ ਚੱਲੀ ਆਜ਼ਾਦੀ ਦੀ ਲਹਿਰ ਇਕ ਵੱਖਰੀ ਨੁਹਾਰ ਵਾਲੀ ਤਹਿਰੀਕ ਸੀ, ਪਰ ਜੇ ਸਵਾਲ ਇਹ ਹੋਵੇ ਕਿ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਮੁਕਤੀ ਪ੍ਰਾਪਤ ਕਰਨ ਦਾ ਮੁੱਦਾ ਕਦੋਂ ਉਠਿਆ ਅਤੇ ਕਿਸ ਧਿਰ ਨੇ ਪਹਿਲੋਂ ਉਠਾਇਆ ਤਾਂ ਆਜ਼ਾਦੀ ਦੀ ਲਹਿਰ ਦੀ ਸਭ ਤੋਂ ਪ੍ਰਭਾਵੀ ਧਿਰ ਇੰਡੀਅਨ ਨੈਸ਼ਨਲ ਕਾਂਗਰਸ ਨੇ ਇਹ ਸਵਾਲ ਆਪਣੇ ਜਨਮ ਤੋਂ ੪੪ ਸਾਲ ਬਾਅਦ ੧੯੨੯ ਵਿਚ ਉਠਾਇਆ। ਗ਼ਦਰ ਪਾਰਟੀ ਨੇ ੧੯੧੩-੧੪ ਵਿਚ ਅੰਗਰੇਜ਼ ਹਕੂਮਤ ਦਾ ਤਖ਼ਤਾ ਉਲਟਾਉਣ ਲਈ ਹਥਿਆਰਬੰਦ ਬਗ਼ਾਵਤ ਦਾ ਸੱਦਾ ਦਿੱਤਾ। ਨਾਮਧਾਰੀ ਲਹਿਰ ਵੱਲੋਂ ਬਰਤਾਨਵੀ ਅਦਾਰਿਆਂ ਦੇ ਬਾਈਕਾਟ ਦਾ ਸੱਦਾ ਉੱਨੀਵੀਂ ਸਦੀ ਦੇ ਸਤਰਵਿਆਂ ਵਿਚ ਦਿੱਤਾ ਗਿਆ। ਜਿਵੇਂ ਕਿ ਉੱਪਰ ਦਿੱਤੇ ਹਵਾਲੇ ਤੋਂ ਪ੍ਰਤੱਖ ਹੈ, ੧੮੫੭ ਦੇ ਗ਼ਦਰ ਵਿਚ ਇਹ ਸਵਾਲ ਵਿਦਰੋਹੀਆਂ ਵੱਲੋਂ ਨਿਸ਼ਚਿਤ ਤੌਰ ਉੱਤੇ ਉਠਾ ਦਿੱਤਾ ਗਿਆ ਸੀ।

ਗ਼ਦਰ ਦੀ ਅਸਫ਼ਲਤਾ ਦਾ ਮੁੱਖ ਕਾਰਨ ਇਹ ਸੀ ਕਿ ਵਿਦਰੋਹੀਆਂ ਕੋਲ ਇਸ ਇਨਕਲਾਬ ਨੂੰ ਲੋੜੀਂਦਾ ਵਿਸਥਾਰ ਦੇਣ ਅਤੇ ਅਵਾਮ ਵਿਚ ਇਸ ਦੀਆਂ ਡੂੰਘੀਆਂ ਜੜ੍ਹਾਂ ਲਾਉਣ ਲਈ ਕੋਈ ਪ੍ਰੋਗਰਾਮ ਨਹੀਂ ਸੀ। ਬਾਦਸ਼ਾਹਤ ਦੀ ਬਹਾਲੀ ਤੋਂ ਅੱਗੇ ਉਹਨਾਂ ਨੇ ਰਾਜ-ਸੱਤਾ ਦੇ ਮਾਮਲੇ ਵਿਚ ਆਪਣੇ ਸਾਹਮਣੇ ਕੋਈ ਹੋਰ ਨਿਸ਼ਾਨਾ ਨਹੀਂ ਸੀ ਰੱਖਿਆ। ਇਤਿਹਾਸਕ ਸੰਦਰਭਾਂ ਕਾਰਨ ਇਹ ਇਨਕਲਾਬੀ ਉਭਾਰ ਕੇਵਲ ਜਗੀਰਦਾਰ-ਵਿਰੋਧੀ ਜਮਹੂਰੀ ਖ਼ਾਸੇ ਦਾ ਹੀ ਹੋ ਸਕਦਾ ਸੀ। ਪਰ ਜਿਨ੍ਹਾਂ ਹਾਲਾਤ ਵਿਚ ਇਹ ਵਿਦਰੋਹ ਉਠਿਆ, ਉਨ੍ਹਾਂ ਵਿਚ ਖ਼ੁਦ ਜਗੀਰਦਾਰ ਤਬਕਾ, ਇਕ ਹੱਦ ਤੱਕ, ਇਸ ਦੀਆਂ ਚਾਲਕ ਸ਼ਕਤੀਆਂ ਦਾ ਹਿੱਸਾ ਸੀ। ਇਸ ਉਭਾਰ ਦੀ ਸੀਮਾ ਤੇ ਸੰਭਾਵਨਾ ਇਸੇ ਵਿਚ ਸੀ।

ਪਰ ਆਜ਼ਾਦੀ ਦੀ ਲਹਿਰ ਦੀ ਇਤਿਹਾਸਕਾਰੀ ਦੀ ਦ੍ਰਿਸ਼ਟੀ ਤੋਂ ਆਪਣੀ ਅਸਫ਼ਲਤਾ ਦੇ ਬਾਵਜੂਦ ਇਹ ਗ਼ਦਰ ਕੌਮੀ ਮੁਕਤੀ ਅੰਦੋਲਨ ਦੀ ਜੰਗ ਸੀ, ਜਿਸ ਵਿਚ ਭਾਰਤ ਵਾਸੀਆਂ ਨੇ ਪਹਿਲੀ ਵਾਰ ਦੇਸ਼-ਭਗਤੀ, ਕੌਮ-ਪਰਸਤੀ ਤੇ ਸਾਮਰਾਜ-ਵਿਰੋਧੀ ਭਾਵਨਾਵਾਂ ਦਾ ਪ੍ਰਗਟਾਵਾ ਕੀਤਾ। ਗ਼ਦਰ ਨੇ ਭਾਰਤੀ ਅਵਾਮ ਨੂੰ ਇਕਮੁੱਠ ਕੀਤਾ ਅਤੇ ਮਜ਼੍ਹਬੀ ਤਫ਼ਰਕੇ ਮੇਟ ਦਿੱਤੇ, ਭਾਵੇਂ

ਵਕਤੀ ਤੌਰ ਉੱਤੇ ਹੀ ਸਹੀ। ਤਜਰਬੇ ਨੇ ਇਹ ਦਰਸਾਇਆ ਕਿ ਆਜ਼ਾਦੀ ਸੰਗਰਾਮ ਕੇਵਲ ਧਰਮ-ਨਿਰਪੇਖਤਾ ਦੇ ਅਧਾਰ ਉੱਤੇ ਹੀ ਲੜਿਆ ਜਾ ਸਕਦਾ ਸੀ।

ਵਿਚਾਰਵਾਨਾਂ ਲਈ ਇਸ ਸੂਤਰ ਉੱਤੇ ਧਿਆਨ ਦੇਣਾ ਉਚਿਤ ਹੈ ਕਿ ਕੀ ਗ਼ਦਰ ਨੂੰ ਬਾਦਸ਼ਾਹਤ ਦੀ ਬਹਾਲੀ ਅਥਵਾ ਜਗੀਰੂ ਨਿਜ਼ਾਮ ਦੀ ਪੁਨਰ-ਸਥਾਪਨਾ ਦਾ ਪਿਛਾਂਹ-ਖਿੱਚੂ ਅੰਦੋਲਨ ਕਹਿਣਾ ਅਤੇ ਇਉਂ ਵੀਹਵੀਂ ਸਦੀ ਵਿਚ ਚੱਲੀ ਆਜ਼ਾਦੀ ਦੀ ਲਹਿਰ ਨਾਲੋਂ ਇਸ ਨੂੰ ਨਿਖੇੜ ਕੇ ਵੇਖਣਾ ਇਤਿਹਾਸ ਦੇ ਅਸਲ ਤੱਥਾਂ ਦੇ ਅਨੁਕੂਲ ਹੈ ਜਾਂ ਇਸ ਨੂੰ ਭਾਰਤ ਦੀ ਆਜ਼ਾਦੀ ਦਾ ਪਹਿਲਾ ਸੰਗਰਾਮ ਕਹਿਣਾ ਅਤੇ ਵੀਹਵੀਂ ਸਦੀ ਵਿਚ ਚੱਲੇ ਆਜ਼ਾਦੀ ਦੇ ਅੰਦੋਲਨ ਲਈ ਇਕ ਆਧਾਰ-ਸ਼ਿਲਾ ਮੰਨਣਾ ਵਧੇਰੇ ਵਿਗਿਆਨਕ ਅਤੇ ਵਧੇਰੇ ਯਥਾਰਥਕ ਹੈ?

ਇਹ ਚਰਚਾ ਗ਼ਦਰ ਬਾਰੇ ਕਾਰਲ ਮਾਰਕਸ ਦੀਆਂ ਟਿੱਪਣੀਆਂ ਦੇ ਜ਼ਿਕਰ ਤੋਂ ਬਗ਼ੈਰ ਅਧੂਰੀ ਰਹੇਗੀ। ਇਸ ਅੰਦੋਲਨ ਵਿਚ ਕਾਰਲ ਮਾਰਕਸ ਅਤੇ ਫ਼ਰੈਡਰਿਕ ਏਂਗਲਜ਼ ਦੀ ਡੂੰਘੀ ਦਿਲਚਸਪੀ ਦਾ ਮੁੱਖ ਕਾਰਨ ਇਹ ਸੀ ਕਿ ਉਹ ਪੂਰਬੀ ਦੇਸਾਂ, ਵਿਸ਼ੇਸ਼ ਤੌਰ ਉੱਤੇ ਚੀਨ ਅਤੇ ਭਾਰਤ ਵਿਚ ਚੱਲਦੇ ਬਸਤੀਵਾਦ-ਵਿਰੋਧੀ ਸੰਘਰਸ਼ਾਂ ਨੂੰ ਯੋਰਪੀ ਇਨਕਲਾਬ ਦੀਆਂ ਸੰਭਾਵਨਾਵਾਂ ਨਾਲ ਜੋੜ ਕੇ ਵੇਖਦੇ ਸਨ। ਇਹ ਗੱਲ ਠੀਕ ਕਹੀ ਗਈ ਹੈ ਕਿ ਗ਼ਦਰ ਬਾਰੇ 'ਨਿਊਯਾਰਕ ਡੇਲੀ ਟ੍ਰਿਬਿਊਨ' ਨੂੰ ਭੇਜੇ ਗਏ ਮਾਰਕਸ ਦੇ ਡਿਸਪੈਚ ਉਸ ਦੀਆਂ ਵਿਸ਼ਲੇਸ਼ਣਾਤਮਿਕ ਲਿਖਤਾਂ ਦੇ ਬਰਾਬਰ ਹੈਸੀਅਤ ਨਹੀਂ ਰੱਖਦੇ। ਪਰ ਕਿਉਂਕਿ ਫੇਰ ਵੀ ਇਹ ਕਾਰਲ ਮਾਰਕਸ ਦੀਆਂ ਲਿਖਤਾਂ ਹਨ, ਇਹਨਾਂ ਨੂੰ ਕਿਸੇ ਸਧਾਰਨ ਪੱਤਰਕਾਰ ਦੀਆਂ ਚੱਲਤ ਕਿਸਮ ਦੀਆਂ ਟਿੱਪਣੀਆਂ ਸਮਝ ਕੇ ਅੱਖੋਂ-ਪਰੋਖਾ ਨਹੀਂ ਕੀਤਾ ਜਾ ਸਕਦਾ।

*[ਰਣਧੀਰ ਸਿੰਘ (ਪ੍ਰੋ.), 'ਕਰਾਈਸਿਸ ਇਨ ਸੋਸ਼ਲਿਜ਼ਮ' ਅਜੰਤਾ ਬੁਕਸ ਇੰਟਰਨੈਸ਼ਨਲ, ਦਿੱਲੀ, ੨੦੦੬, ਪੰਨਾ ੪੧ ਅਤੇ ਪੂਰਨੇ ਕ੍ਰਿਸ਼ਨ, '੧੮੫੭ ਦੇ ਪ੍ਰਸੰਗ ਅਤੇ ਭਾਰਤੀ ਸਮਾਜ ਦੀਆਂ ਕਰਵਟਾਂ', 'ਨਵਾਂ ਜ਼ਮਾਨਾ', ੨੫ ਮਾਰਚ ੨੦੦੧]*

ਕਾਰਲ ਮਾਰਕਸ ਨੇ ਹੀ ਬਰਤਾਨਵੀ ਪਾਰਲੀਮੈਂਟ ਵਿਚ ਉਸ ਸਮੇਂ ਦੇ ਵਿਰੋਧੀ ਦਲ ਦੇ ਨੇਤਾ ਡਿਜ਼ਰਲੀ ਦਾ, ਜਿਹੜਾ ਮਗਰੋਂ ਬਰਤਾਨੀਆ ਦਾ ਪ੍ਰਧਾਨ ਮੰਤਰੀ ਬਣਿਆ, ਇਹ ਹਵਾਲਾ ਆਪਣੇ ਮਤ ਦੀ ਪੁਸ਼ਟੀ ਵਜੋਂ ਦਿੱਤਾ ਸੀ ਕਿ "ਭਾਰਤ ਦੀ ਮੌਜੂਦਾ ਗੜਬੜ ਇਕ ਫ਼ੌਜੀ ਗ਼ਦਰ ਨਹੀਂ, ਸਗੋਂ ਇਕ ਕੌਮੀ ਬਗ਼ਾਵਤ ਹੈ, ਜਿਸ ਵਿਚ ਫ਼ੌਜੀ ਸਿਪਾਹੀ ਕੇਵਲ ਇਕ ਸਰਗਰਮ ਸੰਦ ਹਨ।" ਮਾਰਕਸ ਨੇ ਗ਼ਦਰ ਆਰੰਭ ਹੋਣ ਤੋਂ ਪੰਜ ਹਫ਼ਤੇ ਬਾਅਦ ਤੱਕ ਦੀਆਂ ਘਟਨਾਵਾਂ ਦਾ ਸਾਰੰਸ਼ ਪੇਸ਼ ਕਰਦਿਆਂ ਲਿਖਿਆ ਸੀ ਕਿ "ਹੌਲੀ-ਹੌਲੀ ਹੋਰ ਵੀ ਅਜਿਹੇ ਤੱਥ ਨਿਤਰ ਆਉਣਗੇ, ਜਿਨ੍ਹਾਂ ਤੋਂ ਜਾਹਨ ਬੁੱਲ (ਅੰਗਰੇਜ਼-ਪ ਜ) ਵੀ ਕਾਇਲ ਹੋ ਜਾਵੇਗਾ ਕਿ ਜਿਸ ਨੂੰ ਉਹ ਫ਼ੌਜੀ ਗ਼ਦਰ ਸਮਝਦਾ ਹੈ, ਉਹ ਅਸਲ ਵਿਚ ਇਕ ਕੌਮੀ ਬਗ਼ਾਵਤ ਹੈ।"

ਮਾਰਕਸ ਨੇ ਵੀ ਬਰਤਾਨਵੀ ਪਾਰਲੀਮੈਂਟ ਵਿਚ ਚੱਲਦੀ ਚਰਚਾ ਅਤੇ ਅਨੇਕਾਂ ਦਸਤਾਵੇਜ਼ਾਂ ਦੇ ਅਧਾਰ ਉੱਤੇ ਈਸਟ ਇੰਡੀਆ ਕੰਪਨੀ ਦੇ ਬਸਤੀਵਾਦੀ ਖ਼ਾਸੇ ਨੂੰ ਨੰਗਾ ਕੀਤਾ ਸੀ ਅਤੇ ਵਿਦਰੋਹੀਆਂ ਦਾ ਡਟ ਕੇ ਪੱਖ ਪੂਰਿਆ ਸੀ। ਮਾਰਕਸ ਨੇ ਇਹ ਵੀ ਲਿਖਿਆ ਸੀ ਕਿ ਕਿਵੇਂ ਭਾਰਤੀ ਸਮਾਜ ਦੇ ਵਿਸ਼ਾਲ ਜਨ-ਸਮੂਹ ਇਸ ਅੰਦੋਲਨ ਵਿਚ ਇਕਮੁੱਠ ਹੋ ਕੇ ਕੁੱਦੇ ਸਨ ਅਤੇ ਕਿਵੇਂ "ਹਿੰਦੂ ਅਤੇ ਮੁਸਲਮਾਨ ਆਪਸੀ ਵਿਰੋਧਾਂ ਉੱਤੇ ਕਾਬੂ ਪਾ ਕੇ ਆਪਣੇ ਸਾਂਝੇ ਹਾਕਮਾਂ ਵਿਰੁੱਧ ਇਕੱਠੇ ਹੋਏ ਹਨ।...ਇਹ ਬਗ਼ਾਵਤ ਕੁਝ ਇਲਾਕਿਆਂ ਤੱਕ ਮਹਿਦੂਦ ਨਹੀਂ ਹੈ।...ਹਿੰਦੂਆਂ ਤੋਂ ਸ਼ੁਰੂ ਹੋਏ ਫ਼ਸਾਦਾਂ ਦੇ ਅੰਤ ਵਿਚ ਮੁਸਲਮਾਨ ਬਾਦਸ਼ਾਹ ਨੂੰ ਤਖ਼ਤ ਉੱਤੇ ਬਿਠਾ ਦਿੱਤਾ ਗਿਆ ਹੈ।"

ਇਸ ਵਿਦਰੋਹ ਦੀ ਅਸਫ਼ਲਤਾ ਉੱਤੇ ਟਿੱਪਣੀ ਕਰਦਿਆਂ ਮਾਰਕਸ ਅਤੇ ਏਂਗਲਜ਼ ਨੇ ਇਹ ਨਿਰਣਾ ਲਿਆ ਕਿ ਇਕ ਸੰਗਠਤ ਲੀਡਰਸ਼ਿਪ ਅਤੇ ਇਕਹਿਰੀ ਫ਼ੌਜੀ ਕਮਾਨ ਦੀ ਅਣਹੋਂਦ ਇਸ ਦੀ ਹਾਰ ਦਾ ਕਾਰਨ ਬਣੀ। ਉਨ੍ਹਾਂ ਇਹ ਵੀ ਕਿਹਾ ਕਿ ਬਰਤਾਨਵੀ ਸਰਮਾਏਦਾਰੀ ਵੱਲੋਂ ਭਾਰਤ ਦੇ ਸਮਾਜ ਵਿਚ ਲਿਆਂਦੀਆਂ ਗਈਆਂ ਤਬਦੀਲੀਆਂ ਦਾ ਭਾਰਤੀ ਅਵਾਮ ਉਨੀ ਦੇਰ ਲਾਭ ਨਹੀਂ ਉਠਾ ਸਕਣਗੇ, ਜਿੰਨੀ ਦੇਰ ਇੰਗਲੈਂਡ ਵਿਚ ਸਰਮਾਏਦਾਰੀ ਦੀ ਹਕੂਮਤ ਦੀ ਥਾਂ ਸਨਅਤੀ ਮਜ਼ਦੂਰ ਜਮਾਤ ਦੀ ਹਕੂਮਤ ਕਾਇਮ ਨਹੀਂ ਹੁੰਦੀ, ਜਾਂ ਭਾਰਤੀ ਅਵਾਮ ਹੀ 'ਬਰਤਾਨਵੀ ਜੂਲੇ' ਨੂੰ ਲਾਹ ਨਹੀਂ ਮਾਰਦੇ।

*(ਕਾਰਲ ਮਾਰਕਸ, ਫ਼ਰੈਡਰਿਕ ਏਂਗਲਜ਼, 'ਦ ਫ਼ਸਟ ਇੰਡੀਅਨ ਵਾਰ ਆਫ਼ ਇੰਡੀਪੈਂਡੈਂਸ', ਪਰਾਗਰੈਸ ਪਬਲਿਸ਼ਰਜ਼, ਮਾਸਕੋ, ੧੯੭੬, ਪੰਨੇ ੩੭-੩੮ ਅਤੇ ਹੋਰ)*

ਗ਼ਦਰ ਸਮੇਂ ਪੰਜਾਬੀਆਂ ਦੀ ਭੂਮਿਕਾ ਦਾ ਸਵਾਲ ਬਹੁਤ ਗਲਤ ਰੂਪ ਵਿਚ ਪੇਸ਼ ਕੀਤਾ ਜਾਂਦਾ ਰਿਹਾ ਹੈ। ਕੁਝ

ਇਤਿਹਾਸਕਾਰਾਂ ਅਤੇ ਲੇਖਕਾਂ ਨੇ ਇਸ ਧਾਰਨਾ ਨੂੰ ਬਿਨਾਂ ਸੰਕੋਚ ਪਰਵਾਨ ਕਰ ਲਿਆ ਹੈ ਕਿ ਜੇ ਸਿੱਖ ਅੰਗਰੇਜ਼ਾਂ ਦੀ ਮਦਦ ਨਾ ਕਰਦੇ ਤਾਂ ਅੰਗਰੇਜ਼ ਇਸ ਗ਼ਦਰ ਵਿਚ ਜੇਤੂ ਨਹੀਂ ਸਨ ਹੋ ਸਕਦੇ। ਇਸ ਤੋਂ ਪਹਿਲਾਂ ਕਿ ਇਸ ਵਿਚਾਰ ਉੱਤੇ ਟਿੱਪਣੀ ਕੀਤੀ ਜਾਵੇ, ਇਹ ਗੱਲ ਧਿਆਨਯੋਗ ਹੈ ਕਿ ਅੰਗਰੇਜ਼ ਅਫ਼ਸਰਾਂ ਅਤੇ ਇਤਿਹਾਸਕਾਰਾਂ ਨੇ ਇਸ ਤਰ੍ਹਾਂ ਦੀ ਰਾਏ ਭਾਰਤ ਦੀਆਂ ਹੋਰਨਾਂ ਧਿਰਾਂ ਬਾਰੇ ਵੀ ਦਿੱਤੀ ਹੈ। ਮਿਸਾਲ ਵਜੋਂ ਕਰਨਲ ਮਾਲੇਸਨ ਨੇ, ਜਿਸ ਨੇ ਤਿੰਨ ਜਿਲਦਾਂ ਵਿਚ ਇਸ ਬਗ਼ਾਵਤ ਦਾ ਇਤਿਹਾਸ ਲਿਖਿਆ, ਇਹ ਤੱਥ ਰੀਕਾਰਡ ਕੀਤਾ ਹੈ ਕਿ "ਜੇ ਰਾਜਪੂਤਾਨੇ ਵਿਚ ਬਗ਼ਾਵਤ ਹੋ ਜਾਂਦੀ ਤਾਂ ਅੰਗਰੇਜ਼ ਕਦੇ ਸਫਲ ਨਾ ਹੁੰਦੇ।" ਇਸ ਤਰ੍ਹਾਂ ਲੈਫਟੀਨੈਂਟ ਜਨਰਲ ਇਨੇਜ਼ ਨੇ, ਜਿਸ ਨੇ ਵੀ ਇਸ ਬਗ਼ਾਵਤ ਬਾਰੇ ਇਕ ਪੁਸਤਕ ਲਿਖੀ, ਇਹ ਲਿਖਿਆ ਹੈ ਕਿ "ਇਹ ਕੇਵਲ ਸਿੰਧੀਆਂ ਦੀ ਵਫ਼ਾਦਾਰੀ ਸੀ, ਜਿਸ ਨੇ ਬਰਤਾਨਵੀ ਸਲਤਨਤ ਨੂੰ ਬਚਾ ਲਿਆ।" ਕਰਨਲ ਮਾਲੇਸਨ ਅਤੇ ਜਨਰਲ ਇਨੇਜ਼ ਦੋਵੇਂ ਹੀ ਗ਼ਦਰ ਨੂੰ ਦਬਾਉਣ ਵਿਚ ਪੇਸ਼ -ਪੇਸ਼ ਸਨ।

ਸਿੱਖਾਂ ਵੱਲੋਂ ਅੰਗਰੇਜ਼ਾਂ ਦੀ ਮਦਦ ਦੀ ਧਾਰਨਾ ਅੰਗਰੇਜ਼ ਲੇਖਕਾਂ ਨੇ ਤਾਂ ਉਡਾਉਣੀ ਹੀ ਹੈ, ਭਾਰਤੀ ਇਤਿਹਾਸਕਾਰ ਵੀ ਆਮ ਤੌਰ ਉੱਤੇ ਥੋੜ੍ਹੇ-ਬਹੁਤ ਫ਼ਰਕ ਨਾਲ ਇਹ ਗੱਲ ਪਰਵਾਨ ਕਰਦੇ ਰਹੇ ਹਨ ਕਿ ਉਸ ਸਮੇਂ ਦੀਆਂ ਸਿੱਖ ਰਿਆਸਤਾਂ ਦੇ ਰਾਜਿਆਂ ਵੱਲੋਂ ਸਿੱਖ ਪਲਟਣਾਂ ਭੇਜਣ ਨਾਲ ਅੰਗਰੇਜ਼ ਫੇਰ ਦਿੱਲੀ ਉੱਤੇ ਕਾਬਜ਼ ਹੋ ਗਏ। ਇਸ ਮਾਮਲੇ ਵਿਚ ਵੀ ਪੱਤਰਕਾਰ ਅਤੇ ਲੇਖਕ ਸਰਦਾਰ ਖੁਸ਼ਵੰਤ ਸਿੰਘ ਸਭ ਨੂੰ ਪਿੱਛੇ ਛੱਡ ਗਿਆ ਹੈ। ਉਸ ਨੇ ਲਿਖਿਆ ਹੈ ਕਿ ਕੁਝ ਇਕ ਨੂੰ ਛੱਡ ਕੇ 'ਸਤਲੁਜ ਦੇ ਦੋਹਾਂ ਪਾਸਿਆਂ ਦੇ ਰਾਜੇ ਤੇ ਕਿਸਾਨ ਨਿਰਸੰਕੋਚ ਅੰਗਰੇਜ਼ ਦੀ ਮਦਦ ਉੱਤੇ ਆਏ।' ਅਤੇ ਇਹ ਕਿ "ਇਹ ਗੱਲ ਹੈਰਾਨੀ ਵਾਲੀ ਨਹੀਂ ਸੀ, ਕਿਉਂਕਿ ਉਹ ਲੋਕ ਜਿਹੜੇ ੧੮੫੭ ਦੀਆਂ ਗਰਮੀਆਂ ਵਿਚ ਆਜ਼ਾਦੀ ਦੇ ਮੁਜਾਹਿਦ ਹੋਣ ਦਾ ਦਾਅਵਾ ਕਰਦੇ ਸਨ, ਉਹੋ ਹੀ ਸਨ, ਜਿਨ੍ਹਾਂ ਨੇ ਅੱਠ ਸਾਲ ਪਹਿਲਾਂ ਫ਼ਰੰਗੀਆਂ ਦੇ ਹੱਥ-ਠੋਕੇ ਬਣ ਕੇ ਪੰਜਾਬੀਆਂ ਨੂੰ ਗ਼ੁਲਾਮ ਬਣਾਇਆ ਸੀ।"

ਉਸ ਨੇ ਹੋਰ ਲਿਖਿਆ :

"ਬਗ਼ਾਵਤ ਨੂੰ ਦਬਾਉਣ ਦੇ ਮਾਮਲੇ ਵਿਚ ਪੰਜਾਬੀਆਂ ਵਿਚੋਂ ਸਭ ਤੋਂ ਵੱਧ ਭੂਮਿਕਾ ਸਿੱਖਾਂ ਦੀ ਸੀ।"

*(ਖੁਸ਼ਵੰਤ ਸਿੰਘ, 'ਹਿਸਟਰੀ ਆਫ਼ ਸਿਖਸ', ਜਿਲਦ ੨, ਆਕਸਫ਼ੋਰਡ ਯੂਨੀਵਰਸਿਟੀ ਪ੍ਰੈਸ, ਦਿੱਲੀ, ੧੯੭੭, ਪੰਨੇ ੧੦੬ ਅਤੇ ੧੦੯)*

ਇਹ ਮੰਨਦਿਆਂ ਹੋਇਆਂ ਵੀ ਕਿ ਫੂਲਕੀਆਂ ਰਿਆਸਤਾਂ ਦੀਆਂ ਸਿੱਖ ਪਲਟਣਾਂ ਅੰਗਰੇਜ਼ਾਂ ਦੀ ਸਹਾਇਤਾ ਲਈ ਭੇਜੀਆਂ ਗਈਆਂ ਅਤੇ ਉਨ੍ਹਾਂ ਨੇ ਗ਼ਦਰ ਦੇ ਵਿਦਰੋਹ ਦਾ ਪਾਸਾ ਪਲਟਣ ਵਿਚ ਹਿੱਸਾ ਪਾਇਆ, ਇਹ ਸਵਾਲ ਉਠਾਉਣ ਯੋਗ ਹੈ ਕਿ ਇਸ ਮਦਦ ਨੂੰ ਉਸ ਸਮੇਂ ਦੇ ਸਿੱਖਾਂ ਦੀਆਂ ਭਾਵਨਾਵਾਂ ਅਨੁਕੂਲ ਕਿਵੇਂ ਸਮਝਿਆ ਜਾ ਸਕਦਾ ਹੈ ? ਗ਼ਦਰ ਦੇ ਮੌਕੇ ਲਾਹੌਰ ਦਰਬਾਰ ਦੀਆਂ ਫ਼ੌਜਾਂ ਨੂੰ ਤੋੜਿਆਂ ਸੱਤ-ਅੱਠ ਸਾਲ ਬੀਤ ਚੁੱਕੇ ਸਨ। ਉਪਰੰਤ ਫੂਲਕੀਆਂ ਰਿਆਸਤਾਂ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ ਅੰਗਰੇਜ਼ਾਂ ਦੇ ਨਾਲ ਸਨ। ਗ਼ਦਰ ਵੇਲੇ ਅੰਗਰੇਜ਼ਾਂ ਦੀ ਫ਼ੌਜ ਵਿਚ ਸਿੱਖ ਬਹੁਤ ਥੋੜ੍ਹੇ ਸਨ। ਦਿੱਲੀ ਨੂੰ ਦੁਬਾਰਾ ਕਬਜ਼ੇ ਵਿਚ ਲੈਣ ਤੋਂ ਬਾਅਦ ਅੰਗੇਰਜ਼ਾਂ ਨੇ ਪੰਜਾਬ ਵਿਚ ਭਰਤੀ ਫੇਰ ਸ਼ੁਰੂ ਕੀਤੀ। ਜੂਨ ੧੮੫੮ ਤੱਕ ਸਿੱਖ ਫ਼ੌਜੀਆਂ ਦੀ ਗਿਣਤੀ ਬੇਸ਼ੱਕ ੧੫,੦੦੦ ਤੱਕ ਹੋ ਗਈ ਸੀ।

ਗ਼ਦਰ ਸਮੇਂ ਪੰਜਾਬ ਦੀ ਸਥਿਤੀ ਬਾਕੀ ਦੇਸ ਨਾਲੋਂ ਬਿਲਕੁੱਲ ਵੱਖਰੀ ਸੀ। ਪੰਜਾਬ ਵਿਚ ਅੰਗਰੇਜ਼ਾਂ ਦੀ ਅਮਲਦਾਰੀ ਤਲਵਾਰ ਦੇ ਜ਼ੋਰ ਉੱਤੇ ਕਾਇਮ ਹੋਈ ਸੀ। ਅੰਗਰੇਜ਼ਾਂ ਨੂੰ ਭਾਰਤ ਦੇ ਕਿਸੇ ਹੋਰ ਇਲਾਕੇ ਵਿਚ ਏਨੀਆਂ ਸਖ਼ਤ ਫ਼ੌਜੀ ਟੱਕਰਾਂ ਦਾ ਸਾਹਮਣਾ ਨਹੀਂ ਸੀ ਕਰਨਾ ਪਿਆ ਅਤੇ ਸ਼ਾਹ ਮੁਹੰਮਦ ਦੀ ਇਹ ਗੱਲ ਅੱਖਰ-ਅੱਖਰ ਦਰੁੱਸਤ ਸੀ ਕਿ "ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ", ਕੁਝ ਗ਼ੱਦਾਰਾਂ ਦੀ ਵਜ੍ਹਾ ਕਰ ਕੇ ਅਤੇ ਰਣਜੀਤ ਸਿੰਘ ਦੇ ਚਲਾਣਾ ਕਰ ਜਾਣ ਕਰ ਕੇ। ਈਸਟ ਇੰਡੀਆ ਕੰਪਨੀ ਦੀਆਂ ਜਿਨ੍ਹਾਂ ਕਾਰਗੁਜ਼ਾਰੀਆਂ ਕਰ ਕੇ ਗ਼ਦਰ ਹੋਇਆ ਸੀ, ਪੰਜਾਬ ਵਿਚ ਉਨ੍ਹਾਂ ਦਾ ਇਕ ਵੱਖਰਾ ਰੂਪ ਸੀ।

ਜੰਗ ਵਿਚ ਵੱਡੀਆਂ ਤੂਫ਼ਾਂ ਤੋਂ ਬਾਅਦ ਅਤੇ ਭਾਈ ਮਹਾਰਾਜ ਸਿੰਘ ਜਿਹੇ ਆਗੂਆਂ ਤੋਂ ਬਗ਼ੈਰ, ਜਿਹੜੇ ਕੈਦ ਕਰ ਲਏ ਗਏ ਸਨ, ਗ਼ਦਰ ਸਮੇਂ ਪੰਜਾਬ ਵਿਚ ਕਿਸੇ ਤਰ੍ਹਾਂ ਦੇ ਵਿਦਰੋਹ ਦਾ ਪੈਦਾ ਹੋਣਾ ਉਂਜ ਵੀ ਅਸੰਭਵ ਸੀ। ਉਪਰੰਤ ਅੰਗਰੇਜ਼ਾਂ ਨੇ ੧੩ ਮਈ ੧੮੫੭ ਦੀ ਸਵੇਰ ਨੂੰ ਹੀ ਲਾਹੌਰ ਤੋਂ ਸ਼ੁਰੂ ਕਰ ਕੇ ਪੰਜਾਬ ਦੀਆਂ ਸਾਰੀਆਂ ਛਾਉਣੀਆਂ ਵਿਚ ਭਾਰਤੀ ਫ਼ੌਜੀਆਂ ਤੋਂ ਅਚਨਚੇਤ ਹਥਿਆਰ ਰਖਵਾ ਲਏ ਸਨ।

ਫੇਰ ਵੀ ਪੰਜਾਬ 'ਚ ਕਈ ਥਾਂਵਾਂ ਉੱਤੇ ਫ਼ੌਜੀਆਂ ਨੇ ਰੋਸ ਪ੍ਰਗਟਾਵੇ ਕੀਤੇ ਅਤੇ ਉਹਨਾਂ ਦੀ ਸਜ਼ਾ ਵੀ ਭੁਗਤੀ। ਬੇਸ਼ੱਕ

ਇਹ ਹਿੰਦੋਸਤਾਨੀ ਫ਼ੌਜੀ ਸਨ ਅਤੇ ਸਿੱਖਾਂ ਦੀ ਗਿਣਤੀ ਇਹਨਾਂ ਵਿਚ ਘੱਟ ਸੀ। ਇਹ ਤੱਥ ਗੌਲਣਯੋਗ ਹਨ : ਫ਼ਿਰੋਜ਼ਪੁਰ ਵਿਚ ੪੫ਵੀਂ ਅਤੇ ੫੭ਵੀਂ ਰਜਮੈਂਟ ਦੇ ਕ੍ਰਮਵਾਰ ੨੦੦ ਅਤੇ ੧੩੦ ਸਿਪਾਹੀਆਂ ਨੇ ਹੁਕਮ ਮੰਨਣ ਤੋਂ ਇਨਕਾਰ ਕੀਤਾ। ਪਰ ਜਿਹੜੇ ਛਾਉਣੀ ਵਿਚੋਂ ਭੱਜ ਗਏ ਸਨ, ਉਹਨਾਂ ਨੂੰ ਅੰਗਰੇਜ਼ ਫ਼ੌਜ ਨੇ ਖਿੰਡਾ ਦਿੱਤਾ ਜਾਂ ਮਾਰ ਦਿੱਤਾ। ਜਲੰਧਰ ਵਿਚ ੭ ਜੂਨ ਨੂੰ ੩੬ਵੀਂ ਅਤੇ ੬੧ਵੀਂ ਰਜਮੈਂਟ ਨੇ ਬਗ਼ਾਵਤ ਕੀਤੀ ਅਤੇ ਇਹਨਾਂ ਦੇ ਬਹੁਤ ਸਾਰੇ ਸਿਪਾਹੀ ਲੁਧਿਆਣੇ ਵਿੱਚੋਂ ਹੁੰਦੇ ਹੋਏ ਦਿੱਲੀ ਤੱਕ ਪਹੁੰਚ ਗਏ। ਪੇਸ਼ਾਵਰ ਵਿਚ ੫੧ਵੀਂ ਰਜਮੈਂਟ ਦੀ ਇਕ ਕੰਪਨੀ ਬਾਗ਼ੀ ਹੋ ਗਈ। ਅੰਗਰੇਜ਼ ਫ਼ੌਜ ਨੇ ਇਸ ਦੇ ਸਿਪਾਹੀਆਂ ਨੂੰ ਘੇਰ ਕੇ ਗੋਲੀ ਨਾਲ ਉਡਾਇਆ। ਹੋਤੀ ਮਰਦਾਨ ਦੀ ਛਾਉਣੀ ਵਿਚ ੫੫ਵੀਂ ਰਜਮੈਂਟ ਨੇ, ਜਿਸ ਵਿਚ ਸਿੱਖ ਸਿਪਾਹੀ ਵੀ ਸਨ, ੨੨ ਮਈ ਨੂੰ ਬਗ਼ਾਵਤ ਕੀਤੀ। ਅੰਗੇਰਜ਼ਾਂ ਨੇ ਇਸ ਨੂੰ ਘੇਰ ਲਿਆ ਅਤੇ ਸੌ ਤੋਂ ਵੱਧ ਸਿਪਾਹੀਆਂ ਨੂੰ ਗੋਲੀ ਨਾਲ ਉਡਾਇਆ। ੧੨੦ ਗ੍ਰਿਫ਼ਤਾਰ ਕਰ ਲਏ ਗਏ। ੫ ਜੂਨ ੧੮੫੭ ਨੂੰ ਬਨਾਰਸ ਵਿਚ ਨਿਯੁਕਤ ਇਕ ਰਜਮੈਂਟ ਦੇ ਸਿੱਖਾਂ ਨੇ ਬਗ਼ਾਵਤ ਕੀਤੀ। ਸਿੱਖਾਂ ਦੀ ੨੩ਵੀਂ ਰਜਮੈਂਟ ਨੇ ਮਹੂ ਵਿਚ ਬਗ਼ਾਵਤ ਕੀਤੀ। ੧੨ਵੀਂ ਰਜਮੈਂਟ ਦੇ ਪੰਜਾਬੀਆਂ ਨੇ ਵੀ ਬਗ਼ਾਵਤ ਕੀਤੀ। ਇਨ੍ਹਾਂ ਵਿਚੋਂ ੨੧ ਸਿੱਖ ਫ਼ੌਜੀਆਂ ਨੂੰ ਫ਼ਾਂਸੀ ਲਾਇਆ ਗਿਆ। ਜੁਲਾਈ ੧੮੫੮ ਵਿਚ ਮਾਲਵੇ ਵਿੱਚੋਂ ਭਰਤੀ ਕੀਤੇ ਗਏ ਸਿੱਖ ਸਿਪਾਹੀਆਂ ਨੇ ਡੇਰਾ ਇਸਮਾਈਲ ਖ਼ਾਂ ਵਿਚ ਬਗ਼ਾਵਤ ਕੀਤੀ।

ਉਪਰੋਕਤ ਵੇਰਵੇ ਸਰਕਾਰੀ ਰਿਪੋਰਟਾਂ ਵਿੱਚੋਂ ਲਏ ਗਏ ਹਨ। ਇਹਨਾਂ ਤੋਂ ਉਪਰੰਤ ਖਰਲ ਕਬੀਲੇ ਦਾ ਵਿਦਰੋਹ ਅਤੇ ਕਾਲਿਆਂ ਵਾਲਾ ਖੂਹ ਦੀ ਵਾਰਤਾ ਉਸ ਵਕਤ ਦੇ ਪੰਜਾਬ ਦੀਆਂ ਉੱਘੀਆਂ ਘਟਨਾਵਾਂ ਹਨ। ਫੇਰ ਵੀ ਗ਼ਦਰ ਦੀ ਵਾਰਤਾ ਦਾ ਇਹ ਪੰਜਾਬ ਵਾਲਾ ਕਾਂਡਾ ਹੋਰ ਵਿਸਥਾਰ ਅਤੇ ਪੜਤਾਲ ਦੀ ਮੰਗ ਕਰਦਾ ਹੈ।

ਗ਼ਦਰ ਦੀ ੧੫੦ਵੀਂ ਵਰ੍ਹੇਗੰਢ ਦੇ ਮੌਕੇ ਉੱਤੇ ਇਹਨਾਂ ਅਣਗੌਲੇ ਪੱਖਾਂ ਵੱਲ ਧਿਆਨ ਦੇਣਾ ਉਚਿਤ ਹੋਵੇਗਾ।

(ਸਮਾਪਤ)

*੧੩ ਅਪ੍ਰੈਲ ੨੦੦੭ ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਵਿਸ਼ੇਸ਼ ਸਮਾਗਮ ਸਮੇਂ ਇਹ ਪਰਚਾ ਪੜ੍ਹਿਆ, ਸੁਣਿਆ ਅਤੇ ਵਿਚਾਰਿਆ ਗਿਆ— ਸੰਪਾਦਕ*

## ਛਤੀਸਗੜ੍ਹ, ਪੰਜਾਬੀ ਸਾਹਿਤ ਸਭਾ ਦਾ ਪਹਿਲਾ ਕਾਵਿ ਸੰਗ੍ਰਹਿ ਰੀਲੀਜ਼

***—ਡਾ. ਡੀ ਐਸ ਮਠਾੜੂ***

ਛਤੀਸਗੜ੍ਹ ਪੰਜਾਬੀ ਸਾਹਿਤ ਸਭਾ ਭਿਲਾਈ। ਵਲੋਂ ਪੰਜਾਬੀ ਸਾਹਿਤ ਅਤੇ ਸੰਸਕ੍ਰਿਤੀ ਦੇ ਪ੍ਰਸਾਰ ਲਈ-ਪਹਿਲਾ-ਪਲੇਠਾ ਕਾਵਿ ਸੰਗ੍ਰਿਹ (ਪੰਜਾਬੀ) ਪ੍ਰਕਾਸ਼ਤ ਕੀਤਾ ਗਿਆ। ਇਸ ਸੰਗ੍ਰਿਹ ਦਾ ਵਿਮੋਚਨ ਭਿਲਾਈ ਇਸਪਾਤ ਦੇ ਜਨਰਲ ਮੈਨੇਜਰ ਸ. ਬਲਬੀਰ ਸਿੰਘ ਜੀ ਦੇ ਕਰ ਕਮਲਾ ਦੁਆਰਾ ਕੀਤਾ ਗਿਆ। ਉਹਨਾਂ ਆਪਣੇ ਵਿਚਾਰ ਪ੍ਰਗਟ ਕਰਦਿਆ ਕਿਹਾ ਕਿ ਕਾਵਿ ਸੰਗ੍ਰਹ ਦੇ ਸੰਪਾਦਕ ਡਾ. ਦਰਸ਼ਨ ਸਿੰਘ ਮਠਾੜੂ ਜੀ ਦੇ ਉਦਮ ਸਦਕਾ ਹਿੰਦੀ ਲਿਖਣ ਵਾਲੇ ਸਹਿਤਕਾਰਾਂ ਨੂੰ ਪ੍ਰੇਰ ਕੇ ਪੰਜਾਬੀ ਮਾਤਰ ਭਾਸ਼ਾ 'ਚ ਲਿਖਣ ਲਈ ਉਤਸਾਹਤ ਕਰਕੇ ਇਕ ਮੀਲ ਪਥਰ ਗੱਡਿਆ ਹੈ।

ਇਸ ਮੌਕੇ ਤੇ ਡਾ ਮਠਾੜੂ ਜੀ ਨੇ ਕਿਹਾ ਇਹ ਸਾਰੀ ਕ੍ਰਿਪਾ ਮੇਰੇ ਸਤਿਗੁਰੂ ਜੀ ਦੀ ਹੈ ਮੈਂ ਨਿਮਾਣਾ ਕੀ ਕਰ ਸਕਦਾ ਹਾਂ। ਮੈਂ ਉਨ੍ਹਾਂ ਸਭ ਸਹਿਤਕਾਰਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਪੂਰਾ ਸਹਿਯੋਗ ਦਿੱਤਾ-ਡਾ.ਕਰਮਜੀਤ ਸਿੰਘ, ਡਾ. ਸਾਹਿਬ ਸਿੰਘ, ਡਾ. ਵਿਰਾਟ, ਸ. ਹਰਭਜਨ ਸਿੰਘ ਲਾਲ, ਹਰਮਿੰਦਰ ਸਿੰਘ ਖਾਸ ਤੌਰ ਤੇ ਸੂਬਾ ਮੋਹਰ ਸਿੰਘ (ਛਤੀਸਗੜ੍ਹ)-ਦਾ ਧੰਨਵਾਦੀ ਹਾਂ ਜਿਨ੍ਹਾਂ ਤਨ ਮਨ ਧਨ ਨਾਲ ਸਾਹਿਤ ਸਭਾ ਦੀ ਮਦਦ ਕੀਤੀ-ਕਾਵਿ ਸੰਗ੍ਰਿਹ ਪ੍ਰਕਾਸ਼ਤ ਕਰਵਾਇਆ।

ਇਸ ਕਾਵਿ ਸੰਗ੍ਰਿਹ 'ਚ ਛਤੀਸਗੜ੍ਹ ਦੇ ਪ੍ਰਮੁੱਖ ਹਿੰਦੀ ਕਵੀਆਂ ਦੀਆਂ ਕਵਿਤਾਵਾਂ ਪੰਜਾਬੀ 'ਚ ਅਨੁਵਾਦ ਕਰਕੇ ਪ੍ਰਕਾਸ਼ਤ ਕੀਤੀਆਂ ਗਈਆਂ। ਇਕ ਛਤੀਸਗੜ੍ਹੀ ਕਵਿਤਾ ਦਾ ਵੀ ਅਨੁਵਾਦ ਛਾਪਿਆ ਗਿਆ।

ਇਸ ਕਾਵਿ ਸੰਗ੍ਰਿਹ ਦੇ ਵਿਮੋਚਨ ਲਈ ਅਤੇ ਖਾਸ ਵਿਅਕਤੀਆਂ ਦੇ ਸਨਮਾਨ ਹਿੱਤ ਜਿਨ੍ਹਾਂ ਮਦਦ ਕੀਤੀ-ਸੂਬਾ ਮੋਹਰ ਸਿੰਘ, ਸ੍ਰੀ ਮਤੀ ਸੰਗੀਤਾ ਜੋਤੀ-ਸ੍ਰੀ ਮਤੀ ਸਰਨਾ ਸ਼ਰਮਾ, ਸ੍ਰੀ ਮਤੀ ਸੁਦੇਸ਼ ਮੋਦਗਿਲ ਦਾ ਖਾਸ ਤੌਰ ਤੇ ਧੰਨਵਾਦ ਕੀਤਾ ਗਿਆ।

ਜੀਆ, ਨਿੰਦਾ ਚੁਗਲੀ ਦਾ ਤੂੰ, ਕਾਹਨੂੰ ਹੋ ਗਿਓਂ ਆਦੀ ?
ਐਬ ਪਰਾਏ ਫੋਲ ਫੋਲ ਕੇ, ਕਰਨਾ ਏ ਰੋਜ਼ ਮੁਨਾਦੀ।
ਫੋਲ ਫਰਾਏ ਔਗੁਣ ਬੱਝੇ, ਕੁਝ ਨਾ ਆਪਣੇ ਪੱਲੇ।
ਜੇ ਅਗਲੇ ਦੇ ਗੁਣ ਟੋਹੀਏ ਤਾਂ ਠੰਢ ਪਏ ਇਸ ਗੱਲੇ।
ਪਰ ਜੇ ਕੁਝ ਐਬਾਂ ਉਤੇ ਪੜਦਾ ਪਾ, ਚੁੱਪ ਰਹੀਏ।
ਨੇਕੀ ਬਦੀ ਦੂਹਾਂ ਤੋਂ ਨਿਆਰੇ, ਰਹੀਏ, ਬੈਠ ਸੁਖੱਲੇ।

***— ਧਨੀ ਰਾਮ ਚਾਤ੍ਰਿਕ***



ਜਲੰਧਰ ਦੇ ਪ੍ਰਸਿੱਧ ਸੰਗੀਤਕਾਰ ਸ: ਜਤਿੰਦਰਪਾਲ ਸਿੰਘ ਚਿੰਕਾ ਆਪਣੇ ਪਰਿਵਾਰ ਸਹਿਤ ਸ੍ਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ। ਚਿੰਕਾ ਜੀ ਦੇ ਸਪੁੱਤਰ ਜੈਤਾ ਸਿੰਘ ਨੇ ਡਿਸਕਸ ਥ੍ਰੋਅ, ਜੂਡੋ ਕਰਾਟੇ ਅਤੇ ਸਾਈਕਲਿੰਗ ਵਿਚ ਆਪਣੇ ਸਕੂਲ 'ਚੋਂ ਇਨਾਮ ਪ੍ਰਾਪਤ ਕੀਤੇ ਹਨ। ਜੈਤਾ ਸਿੰਘ ਦੀ ਭੈਣ ਜਸਵੰਤ ਕੌਰ ਅਤੇ ਮਾਤਾ ਰਾਜਿੰਦਰ ਕੌਰ ਵੀ ਹਾਜ਼ਰ ਹਨ।

ਬਾਬੂ ਜਗਜੀਵਨ ਰਾਮ ਜੀ ਦੇ ੧੦੦ਵੇਂ ਜਨਮ ਦਿਨ ਨੂੰ ਸਮਰਪਿਤ ਸਮਤਾ ਦਿਵਸ ਦੇ ਅਵਸਰ ਤੇ ੪ ਅਪ੍ਰੈਲ ੨੦੦੭ ਨੂੰ ਸੂਬਾ ਸੁਖਦੇਵ ਸਿੰਘ ਨਾਮਧਾਰੀ ਜੰਮੂ ਨੂੰ ਜੰਮੂ ਕਸ਼ਮੀਰ ਦੇ ਗਵਰਨਰ ਸਾਹਿਬ, ਲੈਫਟੀਨੈਂਟ ਜਨਰਲ ਰਿਟਾ: ਐਸ. ਕੇ. ਸਿਨਹਾ ਵੱਲੋਂ ਸੂਬੇ ਵਿਚ ਕੀਤੀ ਸਮਾਜ ਸੇਵਾ ਲਈ ਸਨਮਾਨਿਤ ਕੀਤਾ ਗਿਆ।





ਪਿਛਲੇ ਦਿਨੀਂ, ਮਾਸਟਰ ਅਮਰੀਕ ਸਿੰਘ, ਸ. ਸਾਧੂ ਸਿੰਘ ਕਿਸਾਨ ਅਤੇ ਸ. ਬਲੀ ਸਿੰਘ ਗੁਰਾਇਆ ਪਾਕਿਸਤਾਨ ਦੀ ਯਾਤਰਾ ਕਰ ਕੇ ਆਏ ਹਨ। ਗੁਜਰਾਂ ਵਾਲੇ ਵਿਚ ਗੌਰਮਿੰਟ ਸਕੂਲ ਦੇ ੨੦੦ ਸਾਲਾ ਜਸ਼ਨ ਸਮੇਂ ਸਕੂਲ ਦੇ ਪੁਰਾਣੇ ਵਿਦਿਆਰਥੀ ਮਾਸਟਰ ਅਮਰੀਕ ਸਿੰਘ ਨੂੰ ਤੇ ਸਾਥੀਆਂ ਨੂੰ ਸਨਮਾਨਿਤ ਕੀਤਾ ਗਿਆ। ਇਸ ਸਮੇਂ ਦੇ ਚਿੱਤਰ ਵਿਚ ਹੋਰ ਸ਼ਖਸੀਅਤਾਂ ਹਨ ਮੀਆਂ ਗੁਲਾਮ ਮੁਸਤਫਾ ਜੱਜਾ ਪ੍ਰਿੰਸੀਪਲ, ਰਮਨਦੀਪ ਸਿੰਘ, ਮਲਿਕ ਜ਼ਾਹਿਦ ਮੁਮਤਾਜ਼ ਐਡਵੋਕੇਟ, ਗੁਰਤੇਜ ਕੁਹਾਰਵਾਲ, ਚੌਧਰੀ ਜ਼ਾਹਿਦ ਮਲਿਕ ਅਤੇ ਪੰਜਾਬੀ ਸ਼ਾਇਰ ਸੈਫ ਭੱਟੀ।



ਪੰਜਾਬੀ ਸਾਹਿਤ ਸਭਾ ਸਰਸਾ ਅਤੇ ਸੰਘਰਸ਼ ਵੈਲਫੇਅਰ ਸੁਸਾਇਟੀ ਵਲੋਂ ੧੭ਵਾਂ ਸਾਲਾਨਾ ਸਾਹਿਤਕ ਸਮਾਗਮ ਸਮੇਂ ਡਾ. ਅਮਰਜੀਤ ਸਿੰਘ ਕਾਂਗ ਮੁਖੀ ਪੰਜਾਬੀ ਵਿਭਾਗ ਕੁਰੂਕਸ਼ੇਤਰ ਯੂਨੀਵਰਸਿਟੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਨਾਲ ਸਨਮਾਨਤ ਕਰਦੇ ਹੋਏ ਮਾਸਟਰ ਅਮਰੀਕ ਸਿੰਘ, ਜੁਗਿੰਦਰ ਸਿੰਘ ਮੁਕਤਾ, ਐਡਵੋਕੇਟ ਕੁਲਦੀਪ ਸਿੰਘ ਗਦਰਾਣਾ, ਸ੍ਰੀ ਸੀ. ਐਲ. ਮੌਦਗਿਲ, ਡਾਇਰੈਕਟਰ ਪੰਜਾਬੀ ਅਕੈਡਮੀ ਹਰਿਆਣਾ, ਸ. ਸਾਧੂ ਸਿੰਘ ਕਿਸਾਨ।




ਉਪਰੋਕਤ ਸਮਾਗਮ ਦਾ ਪ੍ਰਧਨਗੀ ਮੰਡਲ



ਛਤੀਸਗੜ੍ਹ ਪੰਜਾਬੀ ਸਾਹਿਤ ਸਭਾ ਵੱਲੋਂ ਪਲੇਠਾ ਕਾਵਿ ਸੰਗ੍ਰਹਿ ਦਾ ਵਿਮੋਚਨ ਭਿਲਾਈ ਇਸਪਾਤ ਦੇ ਜਨਰਲ ਮੈਨੇਜਰ ਸ: ਬਲਬੀਰ ਸਿੰਘ ਹੋਰਾਂ ਕੀਤਾ। ਇਸ ਸਮੇਂ ਦੀ ਤਸਵੀਰ ਵਿਚ ਪੁਸਤਕ ਦੇ ਸੰਪਾਦਕ ਡਾ: ਦਰਸ਼ਨ ਸਿੰਘ ਮਠਾੜੂ (ਨਾਮਧਾਰੀ) ਅਤੇ ਹੋਰ ਸਾਹਿਤਕਾਰ ਸ: ਬਲਬੀਰ ਸਿੰਘ ਨਾਲ ਖੜੇ ਹਨ।




ਮਾਲੇਰਕੋਟਲਾ ਵਿਖੇ ਕਰਤਾਰ ਸਿੰਘ ਪੰਛੀ ਦੀਆਂ ਪੁਸਤਕਾਂ ਉੱਤੇ ਗੋਸ਼ਟੀ ਸਮੇਂ ਸਟੇਜ ਉਤੇ (ਖੱਬੇ ਤੋਂ ਸੱਜੇ) ਸਰਵ ਸ੍ਰੀ ਦਲਬੀਰ ਸਿੰਘ ਤਰਸ, ਜਗਦੀਸ਼ ਸਿੰਘ ਵਰਿਆਮ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਐੱਸ. ਤਰਸੇਮ ਅਤੇ ਕਰਤਾਰ ਸਿੰਘ ਪੰਛੀ।



ਇੰਜ: ਪ੍ਰੀਤਮ ਸਿੰਘ ਸਪੁੱਤਰ ਸੰਤ ਗੁਰਚਰਨ ਸਿੰਘ ਲੁਧਿਆਣਾ ਦਾ ਸ਼ੁਭ ਅਨੰਦ ਕਾਰਜ ਬੀਬੀ ਸ਼ਰਨਦੀਪ ਕੌਰ ਐਮ.ਏ. ਐਮ. ਫਿਲ. ਸਪੁੱਤਰੀ ਸਵ: ਸੰਤ ਅਮਰੀਕ ਸਿੰਘ ਐਸ.ਡੀ.ਓ. ਜਲੰਧਰ ਨਾਲ ਮਿਤੀ ੦੩-੦੬-੦੭ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।

# ਚੋਣਵੇਂ ਪੰਜਾਬੀ ਸ਼ਿਅਰ



*—ਬਰਕਤ ਰਾਮ ਯੁਮਨ*

- ਜਵਾਨੀ ਵਾਸਤੇ ਤਾਂ ਹੋਰ ਵੀ ਲੱਖਾਂ ਰੁਝੇਵੇਂ ਸਨ,
  ਬੁਢਾਪੇ ਵਿਚ ਸਿਵਾਏ ਇਸ਼ਕ ਦੇ ਦੱਸ ਯਾਰ ਕੀ ਕਰੀਏ।

- ਕਾਹਲੇ ਦਿਲ ਜੇ ਹੋਰ ਜਰਾ ਕੁ ਸਬਰ ਕਰੇਂ,
  ਮੈਂ ਆਸਮਾਨ ਵੀ ਤੇਰੇ ਦਰ ਤੇ ਝੁਕਾ ਦਿਆਂ।

*—ਖੁਸ਼ੀ ਰਾਮ ਰਿਸ਼ੀ*

- ਆਦਮੀ ਨੂੰ ਖਾ ਰਿਹਾ ਏ ਆਦਮੀ।
  ਫੇਰ ਵੀ ਅਖਵਾ ਰਿਹਾ ਏ ਆਦਮੀ।

*—ਸੁਰਜੀਤ ਪਾਤਰ*

- ਕੁਝ ਲੋਕ ਸਮਝਦੇ ਨੇ ਬਸ ਏਨਾ ਕੁ ਰਾਗ ਨੂੰ,
  ਸੋਨੇ ਦੀ ਜੇ ਹੈ ਬੰਸਰੀ ਤਾਂ ਬੇ-ਸੁਰੀ ਨਹੀਂ।

- ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ
  ਚੁਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ।

  ਗੀਤ ਦੀ ਮੌਤ ਇਸ ਰਾਤ ਜੇ ਹੋ ਗਈ
  ਮੇਰਾ ਜੀਣਾ ਮੇਰੇ ਯਾਰ ਕਿੰਝ ਸਹਿਣਗੇ।

  ਇਸ ਅਦਾਲਤ 'ਚ ਬੰਦੇ ਬਿਰਖ ਹੋ ਗਏ,
  ਫੈਸਲੇ ਸੁਣਦਿਆਂ ਸੁਣਦਿਆਂ ਸੁੱਕ ਗਏ,

  ਆਖੋ ਇਨ੍ਹਾਂ ਨੂੰ ਉਜੜੇ ਘਰੀ ਜਾਣ ਹੁਣ,
  ਇਹ ਕਦੋ ਤੀਕ ਏਥੇ ਖੜੇ ਰਹਿਣਗੇ।

  ਇਹ ਜੋ ਰੰਗਾਂ 'ਚ ਚਿਤਰੇ ਨੇ ਖਰ ਜਾਣਗੇ
  ਇਹ ਜੋ ਮਰਮਰ 'ਚ ਉਕਰੇ ਨੇ ਮਿਟ ਜਾਣਗੇ,

  ਬਲਦੇ ਹੱਥਾਂ ਨੇ ਜਿਹੜੇ ਹਵਾ ਵਿਚ ਲਿਖੇ,
  ਹਰਫ਼ ਉਹੀ ਹਮੇਸ਼ਾਂ ਲਿਖੇ ਰਹਿਣਗੇ।

- ਕਦੇ ਬੰਦਿਆਂ ਦੇ ਵਾਂਗ ਸਾਨੂੰ ਮਿਲਿਆ ਵੀ ਕਰ,
  ਐਵੇਂ ਲੰਘ ਜਾਨੈ ਪਾਣੀ ਕਦੇ ਵਾਅ ਬਣਕੇ।

- ਏਨਾਂ ਸੱਚ ਨਾ ਬੋਲ ਕਿ ਕੱਲਾ ਰਹਿ ਜਾਵੇਂ,
  ਚਾਰ ਕੁ ਬੰਦੇ ਛੱਡ ਲੈ ਮੋਢਾ ਦੇਣ ਲਈ।

*—ਡਾ. ਨਰੇਸ਼*

- ਦਰਦ ਹੀ ਦਾਰੂ ਹੈ ਦਰਦਾਂ ਦੀ 'ਨਰੇਸ਼',
  ਦਰਦ ਨੂੰ ਪਾਲੋ ਅਤੇ ਦੂਣਾ ਕਰੋ।

- ਠੀਕ ਹੈ ਦੌਲਤ ਵੀ ਸ਼ੋਹਰਤ ਵੀ ਨਰੇਸ਼,
  ਇਸ ਝੂਠੀ ਸ਼ਾਨ ਤੋਂ ਅੱਗੇ ਵੀ ਤੁਰ।

- ਆਪਣੇ ਨਾਲ ਲੜਾਈ ਸਭ ਤੋਂ ਔਖੀ ਹੈ ਜੰਗ ਦੁਨੀਆ ਦੀ,
  ਜਿਸ ਇੱਛਾ ਨੂੰ ਮਾਰ ਮੁਕਾਈਏ ਉਹੋ ਹੋ ਜਾਂਦੀ ਸੁਰਜੀਤ।

- ਜਦ ਤੋਂ ਨਰੇਸ਼ ਹਵਾਵਾਂ ਦੇ ਵਿਚ ਘੁੱਲ ਗਈ ਹੈ ਬਾਰੂਦੀ ਗੰਧ,
  ਆਪਣੇ ਘਰ ਦੀਆਂ ਕੰਧਾਂ ਤੋਂ ਵੀ ਹੋ ਬੈਠਾ ਹਾਂ ਮੈਂ ਭੈ ਭੀਤ।

*—ਹਰਭਜਨ ਸਿੰਘ ਹਾਮੀ*

- ਜਦੋਂ ਕਦੇ ਵੀ ਮੇਰਾ ਚਿਹਰਾ ਯਾਦਾਂ ਚੋਂ ਪਹਿਚਾਣੋਂਗੇ।
  ਗੋਰੇ ਸੂਹੇ ਬੁੱਲਾਂ ਨੂੰ ਫਿਰ ਮੁਖੜੇ ਉੱਤੇ ਤਾਣੋਂਗੇ।

- ਮਹਿਲਾਂ ਨੇ ਕਦ ਹੈ ਪਾਲੀ ਛੱਪਰਾਂ ਦੇ ਨਾਲ ਯਾਰੀ,
  ਏਸੇ ਤਰਾਂ ਹੀ ਉਲਫਤ ਦੱਸੀ ਏ ਪਾਲਕੇ ਤੂੰ।

- ਮੈਂ ਕੋਈ ਮੂਸਾ ਨਹੀਂ ਮੂੰਹ ਮੋੜ ਲਾਂ ਜੋ ਮੌਤ ਤੋਂ,
  ਮੈ ਤੇ ਹਾਂ ਮਨਸੂਰ ਚੁੰਮਾਂ ਦਾਰ ਮੇਰੇ ਸਾਥੀਆ।

- ਹਾਮੀ ਬੇ ਦਰਦ ਜ਼ਮਾਨਾ ਏ ਤੇਰੀ ਹੁਣ ਏਥੇ ਕੌਣ ਸੁਣੇ,
  ਦੱਸ ਕਿਸ ਨੇ ਮਲ੍ਹਮ ਲਗਾਈ ਹੈ ਤੂੰ ਜ਼ਖ਼ਮ ਦਿਖਾ ਕੇ ਦੇਖ ਲਿਆ।

- ਮੈਂ ਦਿਲ ਤੇ ਡਾਕਾ ਪਾਉਣ ਲਈ ਡਾਕੂ ਨੂੰ ਆਪੇ ਸ਼ਹਿ ਦਿੱਤੀ,
  ਜਾਂ ਦਿਲ ਨੂੰ ਲੁੱਟ ਕੇ ਟੁਰ ਚੱਲਿਆ ਪਲਕਾਂ ਦਾ ਬੂਹਾ ਭੇੜ ਲਿਆ।

  ਇਹ ਧਰਤੀ ਅੰਬਰ ਤੇ ਤਾਰੇ ਸਾਰੇ ਦੇ ਸਾਰੇ ਸਿਮਟ ਗਏ,
  ਜਾਂ ਭੁੱਲ ਕੇ ਰੂਹ ਦੀ ਖਿੱਦੋ ਨੂੰ ਮੈਂ ਬੁੱਕਲ ਵਿਚ ਉਧੇੜ ਲਿਆ।

*ਪੇਸ਼ਕਾਰ-ਚਰਨ ਸੋਚੇਵਾਲਵੀ*
*੪੨੬, ਗੁਰੂ ਨਾਨਕਪੁਰਾ (ਵੈਸਟ)*
*ਡਾਕਖਾਨਾ-ਚੋਗਿੱਠੀ*
*ਜਲੰਧਰ-੧੪੪੦੦੯*
*ਫੋਨ-੦੧੮੧-੨-੯੧੫੪*

## ਗ਼ਜ਼ਲ

*—ਸਿਰੀ ਰਾਮ 'ਅਰਸ਼'*

ਲੋਕ ਆਖਣ ਉਸ ਨੇ ਕਲਿਜੁਗ 'ਚ ਇਹ ਕੀ ਕਰ ਲਿਆ ?
ਦੂਜਿਆਂ ਦੇ ਵਾਸਤੇ ਕਿਉਂ ਸਿਰ ਤਲੀ 'ਤੇ ਧਰ ਲਿਆ ?

ਗਰਭ ਦੇ ਵਿਚ ਬੱਚੀਆਂ ਦੇ ਕਤਲ ਹੁੰਦੇ ਦੇਖ ਕੇ,
ਸੋਚਦਾਂ ! ਤਹਿਜ਼ੀਬ ਨੇ ਇਹ ਜੁਲਮ ਕੀਕਣ ਜਰ ਲਿਆ !

ਬਰਫ ਦੇ ਜਦ ਪਰਬਤਾਂ ਵਿਚ ਠਰ ਰਿਹਾ ਸੀ ਦਿਲ ਮੇਰਾ,
ਤੇਰੀਆਂ ਯਾਦਾਂ ਨੂੰ ਤਦ ਮੈਂ ਦਿਲ ਦੇ ਨੇੜੇ ਕਰ ਲਿਆ।

ਤੇਰਿਆਂ ਰਾਹਾਂ 'ਚ ਸ਼ਾਇਦ ਹੋ ਸਕੇ ਕੁਝ ਰੌਸ਼ਨੀ,
ਧੁਖਦੀਆਂ, ਮੈਂ ਖ਼੍ਹਾਹਿਸ਼ਾਂ ਦਾ ਥਾਲ ਸਿਰ 'ਤੇ ਧਰ ਲਿਆ।

ਹੁਸਨ ਦੇ ਦਿਲ ਵਿਚ ਨਹੀਂ ਆਇਆ ਰਤਾ ਇਸ ਦਾ ਖ਼ਿਆਲ,
ਉਮਰ ਭਰ ਮੈਂ ਹੁਸਨ ਦਾ ਪਾਣੀ ਬਥੇਰਾ ਭਰ ਲਿਆ।

ਪਿਆਸ ਜੁੱਗਾਂ ਦੀ ਬੁਝਾਵਣ ਪਹੁੰਚਿਆਂ ਦਰ 'ਤੇ ਤੇਰੇ,
ਸਾਕੀਆ ਨਾ ਦੇਰ ਕਰ ਸ਼ਰਬਤ ਲਿਆ, ਸਾਗਰ ਲਿਆ।

'ਅਰਸ਼', 'ਰਾਵਣ' ਆ ਗਿਆ ਸੀ ਧਾਰ ਕੇ ਸਾਧੂ ਦਾ ਭੇਸ,
ਗੇਰੂਏ ਬਾਣੇ 'ਤੇ 'ਸੀਤਾ' ਨੇ ਭਰੋਸਾ ਕਰ ਲਿਆ।

## ਦੋਹੇ

*—ਮਹਿਮਾ ਸਿੰਘ ਤੂਰ*

ਮਿਲੀ ਹੋਈ ਹੈ ਮੈਨੂੰ, ਕਵਿਤਾ ਵਾਲੀ ਦਾਤ,
ਕਵਿਤਾਵਾਂ ਵਿਚ ਬੀੜਦਾਂ, ਸ਼ਬਦਾਂ ਦੀ ਸੌਗਾਤ।

ਪਾਵਾਂ ਨਾ ਮੈਂ ਕਿਸ ਤਰ੍ਹਾਂ, ਅਰਮਾਨਾਂ ਦੀ ਬਾਤ,
ਸਾਹਾਂ ਵਿਚ ਹੈ ਮਹਿਕਦੀ ਝਿਲਮਿਲ ਕਰਦੀ ਰਾਤ।

ਟਿਕੀ ਮਿਰੀ ਇੰਜ ਚੇਤਨਾ, ਜੀਕਰ ਝੀਲ ਨਿਸ਼ਾਤ,
ਕਦੇ ਕਦੇ ਮਨ ਵਿਲਸਦਾ, ਉਹ ਵੀ ਪੰਛੀ ਝਾਤ।

ਪੱਲੇ ਮੇਰੇ ਪੈ ਗਈ, ਅੱਖਾਂ ਵਾਲੀ ਰਾਤ,
ਸਭ ਕੁਝ ਅੰਦਰ ਵੇਖਦੀ, ਜਿਉਂ ਉਜਲੀ ਪਰਭਾਤ।

ਸਭ ਕੁਝ ਲੈ ਗਈ ਖੋਰ ਕੇ, ਜੋ ਕੁਝ ਮੇਰੇ ਪਾਸ,
ਨਿੱਕੀ-ਨਿੱਕੀ ਹੋ ਰਹੀ, ਸਾਹਾਂ ਦੀ ਬਰਸਾਤ।

*ਹਲਵਾਰਾ (ਲੁਧਿਆਣਾ)*
੧੪੧੧੦੭

## ਦੋ ਸਾਹਾਂ ਵਿਚਕਾਰ

*—ਮਹਿਮਾ ਸਿੰਘ ਤੂਰ*

ਉਹ ਹੈ ਜੋ-
ਦੋ ਸਾਹਾਂ ਦੇ ਵਿਚਕਾਰ ਚਮਕਦਾ
ਸਿਰਫ ਅੰਦਰਲੀ ਅੱਖ ਨਾਲ ਦਿਸਦਾ ਹੈ,
ਓਹੀ ਸਦੀਵੀ ਸੱਚ ਹੈ ...!
ਓਹੀ 'ਨਾਮ' ਹੈ-
ਹਰ ਸਮੇਂ ਉਸੇ ਨੂੰ ਮਹਿਸੂਸ ਕਰਨ ਵਿਚ ਹੀ
ਚੜ੍ਹਦੀ-ਕਲਾ ਹੈ ...!
ਉਸੇ ਦੇ ਆਸਰੇ ਹੀ
ਸ਼ੁਭ-ਚਿੰਤਨ ਦੀ ਓਟ ਲਈ ਜਾ ਸਕਦੀ ਹੈ...!
ਉਹ ਹੀ ਪ੍ਰਭੂ ਹੈ-
ਜੋ ਉਸ ਨੂੰ ਪ੍ਰੇਮ ਕਰਨਾ
ਸਿਖ ਲੈਂਦਾ ਹੈ ਜਗਿਆਸੂ
ਉਸ ਨੂੰ ਹੀ ਆਪਣੇ ਹਿਰਦੇ ਵਿਚ ਵੀ
ਉਸ ਦਾ ਝਲਕਾਰਾ ਮਿਲ ਸਕਦਾ ਹੈ...!
ਉਹ ਜੋ ਅਨਹਦ-ਨਾਦ ਹੈ-
ਸਾਰੀ ਸ੍ਰਿਸ਼ਟੀ ਵਿਚ ਗੂੰਜਦਾ ...
ਉਹ ਜੋ ਕੁਦਰਤ ਦੇ ਕਣ-ਕਣ ਵਿਚ ਵਸਦਾ
ਉਹ ਜੋ ਲੱਖਾਂ ਸੂਰਜ ਬਾਲਦਾ ...
ਉਹ ਜੋ ਸਾਡੇ ਮਨਾਂ ਦੇ ਦੀਵੇ ਜਗਾਉਂਦਾ
ਉਹ ਜੋ ਸਾਕਸ਼ੀ ਹੈ ਸਦਾ ਹੀ
ਇਸ ਫੈਲਦੀ ਅਤੇ ਸਿਮਟਦੀ ਕਾਇਨਾਤ ਦਾ...
ਉਹ ਜੋ ਸਾਨੂੰ ਵੀ ਸਾਕਸ਼ੀ ਬਣਾਉਂਦਾ,
ਉਸੇ ਨੂੰ ਪ੍ਰੇਮ ਕਰਦਾ ਹਾਂ ਮੈਂ
ਜੋ ਵੀ ਹੈ ਉਹ
ਦੋ ਸਾਹਾਂ ਦੇ ਵਿਚਕਾਰ ਚਮਕਦਾ ...!

# ਜ਼ਿੰਦਗੀ ਤੇ ਮੌਤ

*—ਮੁਹਿੰਦਰ ਸਿੰਘ ਕੂਕਾ*

ਜਿੰਦਗੀ ਹੈ ਰਚਨਾ ਕਰਤੇ ਦੀ ਬਹੁਤ ਹੀ ਅਨੂਪ।
ਸੱਤਯਮ ਸ਼ਿਵਮ ਸੁੰਦਰਮ ਦਾ ਇਹ ਜ਼ਿੰਦਾ ਸਰੂਪ।
'ਰਚਨਹਾਰੇ' ਜਿਨੀ ਹੀ ਹੈ ਇਹ ਅਜਬ ਅਲੌਕਾਰ।
ਧੜਕਦੀ ਫ਼ਰਕਦੀ ਬੋਲਦੀ ਆਤਮਾ ਸਹਿਤ 'ਸ਼ਾਹਕਾਰ'।
ਮਾਦਾ ਤੇ ਸ਼ਕਤੀ ਤੱਤ ਹਨ ਜਿਵੇਂ ਇੱਕ-ਮਿੱਕ।
ਤਿਵੇਂ 'ਦਿੱਸ' 'ਚ 'ਅਦਿੱਸ, ਮਿੱਟੀ 'ਚ ਸ਼ਕਤੀ ਅਮਿੱਟ।
ਸਾਕਾਰ ਨਿਰਾਕਾਰ ਇਹ ਤੇ ਨਿਰਾਕਾਰ ਸਾਕਾਰ।
ਸੰਸਾਰ ਅੰਦਰ ਪੱਸਰਿਆ ਹੈ ਇਹਦਾ ਹੀ ਪਾਸਾਰ।

ਮੌਤ ਹੈ ਜਿਉਂ ਅਸਮਾਨੀ ਬਿਜਲੀ ਦਾ ਲਿਸ਼ਕਾਰਾ।
ਕੜਕ ਡਿੱਗ ਸਾੜੇ ਇਕ, ਇਕ ਕੱਢੇ ਦਮ ਸਾਰਾ।
ਮੌਤ ਹੈ ਰੱਬ ਦਾ ਹੀ ਇਕ ਅਤੀ ਅਜਬ ਭਾਣਾ।
ਜਿਉਂ ਆਪੇ ਸਿਰਜੀ ਮੂਰਤ ਨੂੰ ਝੱਟ ਪੂੰਝਣਾ ਮਿਟਾਣਾ।
ਇਕ ਚੋਲਾ ਤਿਆਗਣਾ ਤੇ ਦੂਜੇ 'ਚ ਸਮਾਣਾ।
ਤੇ ਤਿਆਗ ਹੋਏ ਤਨ ਨੂੰ ਪਿਛਾਂਹ ਛੱਡ ਜਾਣਾ।
ਜਿਉਂ ਉਬਲਦਾ ਪਾਣੀ ਤੁਰੰਤ ਭਾਪ ਬਣ ਜਾਵੇ।
ਮੌਤ 'ਮਨਫ਼ੀ ਥਕਾਇਆ' ਜਦ ਸ਼ਕਤੀ ਰੂਪ ਵਟਾਵੇ।

*ਸਥਾਨ : ਸ੍ਰੀ ਭੈਣੀ ਸਾਹਿਬ*
*ਤਾਰੀਖ : ੫-੬ ਅਪ੍ਰੈਲ, ੨੦੦੭*

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ ॥
ਹਿੰਦੂ ਤੁਰਕ ਕੋਊ ਰਾਫ਼ਜੀ ਈਮਾਮ ਸਾਫੀ,
ਮਾਨਸ ਦੀ ਜਾਤ ਸਬੈ ਏਕੈ ਪਹਿਚਾਨਬੋ ॥
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,
ਦੂਸਰੋ ਨਾ ਭੇਦ ਕੋਈ ਭੂਲ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥

*— ਗੁਰ ਗੋਬਿੰਦ ਸਿੰਘ ਜੀ*

# ਗ਼ਜ਼ਲੱਈ ਦੋਹੇ

*—ਅਮਰਜੀਤ ਸਿੰਘ ਸੰਧੂ*

ਗੁੜ ਤੋਂ ਵੀ ਜੋ ਮਿੱਠਾ ਖਾਧੈ, ਉਸ ਦਾ ਮਾਣ ਮਜ਼ਾ।
ਜੀਭ ਅਪਣੀ ਨੂੰ ਜੇਬ 'ਚ ਪਾ ਕੇ, ਗੂੰਗਾ ਹੀ ਬਣ ਜਾ।

ਜੋ ਕੁਝ ਹਾਸਿਲ ਹੋਇਆ ਹੈ ਤਾਂ ਉਸ ਦੀ ਖੱਪ ਨਾ ਪਾ।
ਸੱਚ ਦੇ ਮਾਣਕ-ਮੋਤੀ ਕਾਲੀ ਕੰਬਲੀ ਹੇਠ ਲੁਕਾ।

ਮੈਨੂੰ ਸੌਂਪ ਬਿਗਾਨੇ ਹੱਥੀਂ, ਕਿੱਥੇ ਉਲਝ ਗਿਆ!
ਅਪਣੀ ਹੀਰ ਨੂੰ ਲੈਣ ਲਈ ਹੁਣ ਧੀਦੋ ਖੋੜੀਂ ਆ।

ਤੈਨੂੰ ਆਪੇ ਘੱਲਿਐ ਉਸ ਨੇ, ਆਪੇ ਹੀ ਨਾ ਜਾ।
ਤੈਨੂੰ ਵਾਪਸ ਲੈਣ ਲਈ ਅਵੇਗਾ ਆਪ ਖ਼ੁਦਾ।

ਤਾਕਤ ਅਤੇ ਬੁਲੰਦੀ ਦਾ ਕਰਦਾ ਸੀ ਮਾਣ ਬੜਾ।
ਪੈਰੀਂ ਲੱਗੀ ਸਿਉਂਕ ਤਾਂ ਪਿੱਪਲ ਮੂਧਾ ਆਣ ਪਿਆ।

ਸਭ ਧਰਮਾਂ ਦਾ ਰਾਹ-ਦਸੇਰਾ, ਚੌਂਕ 'ਚ ਆਪ ਖੜਾ।
ਸਭ ਧਰਮਾਂ ਦਾ ਠੇਕਾ ਨਾ ਲੈ, ਅਪਣਾ ਧਰਮ ਨਿਭਾ।

ਆਪਣੇ ਬਾਪੂ ਨੂੰ ਮਿਲਣੈਂ ਤਾਂ ਉਸ ਨੂੰ 'ਵਾਜ ਲਗਾ।
ਵੇਦ-ਕਤੇਬਾਂ ਪੜ੍ਹ-ਪੜ੍ਹ ਐਵੇਂ ਕਾਹਨੂੰ ਕਰੇਂ ਖਪਾ।

ਕਹਿਣੀ ਸੌਖੀ, ਕਰਨੀ ਔਖੀ ਹੈ ਪਰ ਐ ਮਿੱਤਰਾ!
ਅਪਣੀ ਕਹਿਣੀ ਤੇ ਕਰਨੀ ਨੂੰ ਸਾਵਾਂ ਰੱਖ ਸਦਾ।

ਅੰਦਰ ਵੱਜਣ ਅਨਹਦ ਵਾਜੇ, ਅੰਦਰੇ ਭੁੰਮਰ ਪਾ।
ਬਾਹਰੋਂ ਪੱਥਰ ਹੋ ਕੇ 'ਸੰਧੂ' ਸਭ ਦੇ ਠੁੱਡੇ ਖਾ।

*੪੨੧- ਦਕੋਹਾ। ਜਲੰਧਰ।*
*ਫੋਨ : ੦੧੮੧-੬੫੨੧੧੦੬*



# ਪਗੜੀ ਸੰਭਾਲ ਜੁਆਨਾ

*—ਇੰਦਰਜੀਤ ਹਸਨਪੁਰੀ*

ਪਗੜੀ ਸੰਭਾਲ ਜੁਆਨਾ
ਪਗੜੀ ਸੰਭਾਲ ਓਏ
ਦੁਨੀਆ ਵਿਚ ਸ਼ਾਨ ਅਸਾਡੀ
ਪਗੜੀ ਦੇ ਨਾਲ ਓਏ, ਪਗੜੀ ਸੰਭਾਲ .................

ਪਗੜੀ ਹੈ ਇਜ਼ਤ ਸਾਡੀ, ਪਗੜੀ ਹੈ ਆਨ ਏ
ਪਗੜੀ ਦੇ ਨਾਲ ਹੀ ਸਾਡੀ ਵਖਰੀ ਪਹਿਚਾਨ ਏ
ਏਸ ਪਗੜੀ ਲਈ ਵਾਰੇ
ਗੋਬਿੰਦ ਨੇ ਲਾਲ ਓਏ, ਪਗੜੀ ਸੰਭਾਲ ..................

ਅਪਣੀ ਵਿਰਾਸਤ ਨੂੰ ਤੂੰ ਮਨ ਚੋਂ ਵਿਸਾਰ ਨਾ
ਪਗੜੀ ਬਿਨ ਕਿਸੇ ਨੇ ਤੈਨੂੰ ਕਹਿਣਾ ਸਰਦਾਰ ਨਾ
ਖੁੱਸ ਨਾ ਸਰਦਾਰੀ ਜਾਵੇ
ਕਰ ਲੈ ਖ਼ਿਆਲ ਓਏ, ਪਗੜੀ ਸੰਭਾਲ ................

ਗੁਰੂਆਂ ਨੇ ਬਖ਼ਸ਼ਿਆ ਸਾਨੂੰ ਸਿਰ ਦਾ ਇਹ ਤਾਜ ਏ
ਰੱਖੀ 'ਭਗਤ ਸਿੰਘ' ਜੇਹਾਂ ਪਗੜੀ ਦੀ ਲਾਜ ਏ
'ਊਧਮ' ਨੇ ਮਾਰ ਅਡਵਾਇਰ
ਕੀਤਾ ਕਮਾਲ ਓਏ, ਪਗੜੀ ਸੰਭਾਲ ..................

ਪਗੜੀ ਵਟਾ ਕੇ ਬਣਦੇ ਭਾਈ, ਦੋ ਯਾਰ ਨੇ
ਪਗੜੀ ਲਈ ਇਕ ਦੂਜੇ ਤੋਂ ਦਿੰਦੇ ਜਿੰਦ ਵਾਰ ਨੇ
ਪਗੜੀ ਟਕਰਾਈ ਹਮੇਸ਼ਾ
ਜ਼ੁਲਮਾ ਦੇ ਨਾਲ ਓਏ, ਪਗੜੀ ਸੰਭਾਲ ...................

ਨਸ਼ਿਆਂ ਦੇ ਪਿੱਛੇ ਲਗ ਕੇ ਜਿੰਦ ਨਾ ਬਰਬਾਦ ਕਰ
ਹਸਨਪੁਰੀ ਤੂੰ 'ਭਾਈ ਲਾਲੋ' ਨੂੰ ਯਾਦ ਕਰ
ਬਾਬੇ ਨੇ ਕਿਰਤੀ ਨੂੰ ਸੀ
ਲਾਇਆ ਹਿੱਕ ਨਾਲ ਓਏ, ਪਗੜੀ ਸੰਭਾਲ .................

*ਗੜਵਾ ਚਾਂਦੀ ਦਾ*
*ਬਰੀਕਾ, ਲੁਧਿਆਣਾ : ੧੪੨੦੨੧*
*ਮੋਬਾਇਲ -੯੮੧੫੧-੨੫੬੪੧*

# ਆਧੁਨਿਕ ਦੋਹੇ

*—ਡਾ. ਹਰਨੇਕ ਸਿੰਘ ਕੋਮਲ*

ਪਾਸ ਓਸ ਦੇ ਸੱਚ ਹੈ, ਉਸ ਦੇ ਕੋਲ ਈਮਾਨ।
ਚਿੱਕੜ ਦੇ ਵਿਚ ਕੰਵਲ ਹੈ, ਜਾਪੇ ਉਹ ਇਨਸਾਨ॥

ਲੱਗਾ ਭਰਨ ਤਜੌਰੀਆਂ, ਬਣਿਆਂ ਨਵਾਂ ਅਮੀਰ।
ਸ਼ਰਮ, ਧਰਮ, ਇਖ਼ਲਾਕ ਨੂੰ, ਕੀਤਾ ਲੀਰੋ-ਲੀਰ॥

ਚੰਗਾ-ਚੰਗਾ ਲੱਗਦੈ, ਉਹ ਬੱਸ ਓਦੋਂ ਤੀਕ।
ਜਦ ਤੱਕ ਸਾਥੋਂ ਘੱਟ ਹੈ, ਸਾਡਾ ਕੋਈ ਸ਼ਰੀਕ॥

ਫੁੱਟ-ਪਾਥ 'ਤੇ ਕਰਨਗੇ, ਬੱਚੇ ਹੁਣ ਗੁਜ਼ਰਾਨ।
ਸੁਪਨਾ ਬਣ ਕੇ ਰਹਿ ਗਿਆ, ਰਾਮੂ ਲਈ ਮਕਾਨ॥

ਹਕੂਮਤ ਕਿਸੇ ਵੀ ਤਰਜ਼ ਦੀ, ਮਿੱਤਰੋ ਹੈ ਬੇਕਾਰ।
ਸਦਾਚਾਰ ਨਹੀਂ ਏਸਦਾ, ਜੇਕਰ ਮੂਲ ਆਧਾਰ॥

ਪੁੱਠਾ ਸਮੇਂ ਦਾ ਗੇੜ ਹੈ, ਹੈ ਕੁਲੱਛਣੀ ਰੁੱਤ।
ਜੰਮਿਆ ਘਰ 'ਪ੍ਰਹਿਲਾਦ' ਦੇ, ਹੈ 'ਹਰਨਾਕਸ਼' ਪੁੱਤ॥

ਕਲਮ ਓਸ ਦੀ ਹੋਰ ਹੈ, ਕਰਮ ਓਸ ਦੇ ਹੋਰ।
ਬਾਹਰ ਮਖੌਟਾ ਸਾਧ ਦਾ, ਅੰਦਰ ਬੈਠਾ ਚੋਰ॥

ਦੇ-'ਗੇ ਅੰਗ ਜਵਾਬ ਸਭ, ਖੁਰਿਆ ਬਿਰਧ ਸਰੀਰ।
ਚੰਦਰਾ ਮਨ ਨਾ ਛੱਡਦਾ, ਜੱਗ ਦੇ ਵਿੱਚੋਂ ਸੀਰ॥

ਰਹੇ ਨਾ ਕਦੇ ਮੁਥਾਜ ਹੋ, ਬਣਦਾ ਕਦੇ ਨਾ ਭਾਰ।
ਜਿਉਂਦਾ ਹਿੱਕ ਦੇ ਜੋਰ 'ਤੇ, ਬੰਦਾ ਹੈ ਖ਼ੁਦਦਾਰ॥

ਧਰਤੀ ਤੇ ਜਦ ਵੰਡ ਦੀ, ਖਿੱਚੀ ਜਾਏ ਲਕੀਰ।
ਸੀਨੇ ਵਿੱਚੋਂ ਲੰਘਦੀ, ਜਾਵੇ ਰੂਹ ਨੂੰ ਚੀਰ॥

—੦੧੬੩੭-੨੬੧੪੧੪

# ਕੀ ਕੌਤਕ ਕਿਸੇ ਰੱਬੀ ਸ਼ਖਸੀਅਤ ਦੀ ਮਹਾਨਤਾ ਵਿਚ ਹੋਰ ਵਾਧਾ ਕਰਦੇ ਹਨ ?

—ਡਾ. ਅਜੀਤ ਸਿੰਘ

ਪਹਿਲਾ ਸੁਆਲ ਤਾਂ ਏਹੀ ਹੈ : ਕੌਤਕ ਕੀ ਹੁੰਦਾ ਹੈ ? ਮੇਰੀ ਸਮਝ ਅਨੁਸਾਰ ਕੌਤਕ ਅਜਿਹਾ ਕਰਿਸ਼ਮਾ, ਕਰਾਮਾਤ, ਘਟਨਾ, ਪ੍ਰਸਥਿਤੀ ਜਾਂ ਕੋਈ ਹੋਰ ਅਜਿਹਾ ਕਾਰਨਾਮਾ ਜਾਂ ਕਾਰਜ ਹੁੰਦਾ ਹੈ ਜਿਸਨੂੰ ਸੂਝ, ਸਿਆਣਪ, ਬੁੱਧੀ-ਵਿਵੇਕ, ਗਿਆਨ-ਵਿਗਿਆਨ, ਤਰਕ-ਤਰਤੀਬ ਜਾਂ ਕਿਸੇ ਵੀ ਤਰ੍ਹਾਂ ਦੀ ਦਲੀਲ-ਬਾਜ਼ੀ ਨਹੀਂ ਸਮਝ ਸਕਦੀ। ਕੌਤਕ ਵਿਸ਼ਵਾਸ ਦੇ ਪੂਰਨ ਸਮਰਪਣ ਦੀ ਮੰਗ ਕਰਦਾ ਹੈ ਤੇ ਇਸ ਪੂਰਨ ਵਿਸ਼ਵਾਸ ਦੇ ਦਾਇਰੇ ਵਿਚ ਕਿਸੇ "ਕਿੰਤੂ, ਪ੍ਰੰਤੂ" ਦੀ ਕੋਈ ਗੁੰਜਾਇਸ਼ ਹੀ ਨਹੀਂ ਹੁੰਦੀ।

ਦੂਜੀ ਗੱਲ ਕੌਤਕਾਂ ਬਾਰੇ ਜਾਨਣ ਵਾਲੀ ਇਹ ਹੈ ਕਿ ਇਹ ਸੰਸਾਰ ਦੇ ਲੱਗ-ਭੱਗ ਸੱਭ ਧਰਮਾਂ ਨਾਲ ਜੁੜੇ ਹੋਏ ਹਨ। ਬਹੁਤਾ ਕਰਕੇ ਇਹ ਕੌਤਕ ਧਰਮ-ਵਿਸ਼ੇਸ਼ ਦੇ ਬਾਨੀ ਜਾਂ ਅੱਡ ਅੱਡ ਧਰਮਾਂ ਦੇ ਮਿਸ਼ਨਾਂ ਦੇ ਆਗੂਆਂ ਨਾਲ ਜੋੜੇ ਜਾਂਦੇ ਹਨ। ਮੈਂ ਇਸ ਸੰਬੰਧੀ ਕਿਸੇ ਵਾਦ-ਵਿਵਾਦ ਵਿਚ ਨਹੀਂ ਪੈਣਾ ਚਾਹੁੰਦਾ।

ਕੌਤਕ ਪ੍ਰਾਚੀਨ ਸਮਿਆਂ ਤੋਂ ਹੀ ਤੁਰੇ ਆ ਰਹੇ ਹਨ। ਬੱਸ, ਇਹਨਾਂ ਨੂੰ ਮੰਨਣਾ ਪੈਂਦਾ ਹੈ। ਨਹੀਂ ਮਨੋਗੇ ਤਾਂ ਬੜੇ ਤਿੱਖੇ, ਕਰੜੇ, ਤਕੜੇ, ਭਿਅੰਕਰ ਤੇ ਪ੍ਰਚੰਡ, ਪ੍ਰਤਿਕਰਮਾਂ ਦਾ ਟਾਕਰਾ ਕਰਨਾ ਪੈ ਸਕਦਾ ਹੈ। ਹਨੂੰਮਾਨ ਜੀ ਪਵਨ-ਪੁੱਤਰ ਸਨ। ਜ਼ਰੂਰ ਹੋਣਗੇ। ਜਦੋਂ ਹਨੂੰਮਾਨ ਜੀ ਸੰਜੀਵਨੀ ਬੂਟੀ ਲੈਣ ਗਏ ਤਾਂ ਪਹਾੜ ਦਾ ਪਹਾੜ ਹੀ ਚੁੱਕ ਲਿਆਏ। ਜ਼ਰੂਰ ਚੁੱਕ ਲਿਆਏ ਹੋਣਗੇ। ਪ੍ਰਾਚੀਨ ਮਹਾਂ-ਕਾਵਿ ਲਿਖਤਾਂ ਵਿਚੋਂ ਅਜੇਹੇ ਕੌਤਕ ਲੱਭਣੇ ਕੋਈ ਔਖੀ ਗੱਲ ਨਹੀਂ।

ਸਿੱਖ ਧਰਮ ਸੰਸਾਰ ਦਾ ਆਧੁਨਿਕਤਮ ਧਰਮ ਹੈ। ਸਾਖੀ ਸੁਣੀਦੀ ਹੈ ਕਿ ਗੁਰੂ ਨਾਨਕ ਦੇਵ ਜੀ ਸੁੱਤੇ ਪਏ ਸਨ 'ਤੇ ਉਹਨਾਂ ਦੇ ਚਿਹਰੇ ਤੇ ਸੂਰਜ ਦੀ ਤੇਜ਼ ਧੁੱਪ ਪੈ ਰਹੀ ਸੀ। ਇਕ ਸੱਪ ਨੇ ਫਨ ਫੈਲਾ ਕੇ ਇਸ ਤੇਜ਼ ਧੁੱਪ ਨੂੰ ਰੋਕਿਆ ਤੇ ਗੁਰੂ ਜੀ ਦੇ ਚਿਹਰੇ 'ਤੇ ਛਾਂ ਹੋ ਗਈ। ਜ਼ਰੂਰ ਹੋਈ ਹੋਵੇਗੀ। ਡਾ. ਮਹਿੰਦਰ ਕੌਰ ਗਿਲ ਦੀ ਪੁਸਤਕ 'ਹਰ ਦੋ ਆਲਮ ਤਾਕ' ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖੀ ਪੁਸਤਕ ਹੈ। ਇਸ ਪੁਸਤਕ ਦੇ ਪੰਨਾ ੨੮੭ ਉਤੇ ਇਕ ਘਟਨਾ ਦਾ ਵਿਸਥਾਰ ਇਉਂ ਹੈ : ਨੰਦੇੜ ਸ਼ਹਿਰ ਦੇ ਪੂਰਬ ਨੂੰ ਗੁਦਾਵਰੀ ਦਾ ਕੰਢਾ ਹੈ। ਮਾਤਾ ਸਾਹਿਬ ਦੇਵਾਂ ਜੀ ਦਾ ਉਤਾਰਾ ਇਸੇ ਅਸਥਾਨ ਤੇ ਕਰਵਾਇਆ ਗਿਆ। ਗੁਰੂ ਜੀ ਨੇ ਸਿੱਖਾਂ ਨੂੰ ਦੱਸਿਆ ਸਾਡਾ ਏਥੇ ਆਪਣਾ ਅਸਥਾਨ ਹੈ ਅਸੀਂ ਉਥੇ ਠਹਿਰਾਂਗੇ। ਸਿੱਖਾਂ ਨੂੰ ਹੈਰਾਨੀ ਤਾਂ ਹੋਈ ਪਰ ਪੁਛਿਆ ਕੁਝ ਨਹੀਂ। ਗੁਰੂ ਜੀ ਨੇ ਆਪੇ ਆਪਣਾ ਡੇਰਾ ਜਮਾਣ ਦਾ ਹੁਕਮ ਦਿੱਤਾ। ਸਾਰੇ ਸਿੱਖ ਏਸੇ ਕਾਰ ਲਗ ਗਏ। ਅਗਲੇ ਦਿਨ ਨਦੀ ਕਿਨਾਰੇ ਬੈਠਿਆਂ ਸਿੱਖਾਂ ਨੇ ਆਪਣਾ ਸ਼ੰਕਾ ਨਵਿਰਤ ਕੀਤਾ-ਗੁਰੂ ਜੀ ਤੁਸੀਂ ਤਾਂ ਪਹਿਲੀ ਵਾਰ ਆਏ ਹੋ ਫਿਰ ਤੁਹਾਡਾ ਇਥੇ ਆਪਣਾ ਸਥਾਨ ਕਿਵੇਂ ਬਣ ਗਿਆ ? ਗੁਰੂ ਜੀ (ਨੇ) ਹੱਸ ਕੇ ਤੀਰ ਚਲਾਇਆ ਤੇ ਕਿਹਾ-ਜਿਥੇ ਡਿਗੇਗਾ-ਉਹੋ ਥਾਂ ਸਾਡੀ ਹੋਵੇਗੀ। ਇਹ ਸਾਡਾ ਸਤਿਜੁਗ ਦੇ ਵੇਲੇ ਦਾ ਤਪ ਅਸਥਾਨ ਹੈ। ਬਹਾਦਰ ਸ਼ਾਹ ਅਜੇ ਨਾਂਦੇੜ ਵਿਚ ਹੀ ਸੀ। ਜ਼ਿਮੀਂਦਾਰ ਨੇ ਜਾ ਸ਼ਿਕਾਇਤ ਕੀਤੀ।.... ਗੁਰੂ ਜੀ ਨੇ ਕਿਹਾ ਇਸ ਥਾਂ ਨੂੰ ਢਾਈ ਗਜ਼ ਗਹਿਰਾ ਖੋਦੋ। ਥਲਿਉਂ ਮੇਰਾ ਸਮਾਨ ਮਿਲੇਗਾ। ਅਜਿਹਾ ਹੀ ਕੀਤਾ ਗਿਆ। ਸਾਰੇ ਗੁਰੂ ਜੀ ਦੀਆਂ ਨਿਸ਼ਾਨੀਆਂ ਦੇਖਕੇ ਧੰਨ ਧੰਨ ਕਰਨ ਲਗ ਪਏ।" ਕਿਉਂਕਿ ਇਹ ਇਕ ਮਹਾਨ ਰੱਬੀ ਸ਼ਖਸੀਅਤ ਨਾਲ ਜੁੜੀ ਘਟਨਾ ਤੇ ਵਿਸਥਾਰ ਹੈ, ਜ਼ਰੂਰ ਹੀ ਅਜਿਹਾ ਹੋਇਆ ਹੋਵੇਗਾ। ਮੈਂ ਕੌਣ ਹੁੰਦਾ ਹਾਂ, ਕਿੰਤੂ ਕਰਨ ਵਾਲਾ ?

ਮਰਹੂਮ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਣ ਦੀ ਘਟਨਾ ਨੂੰ ਵੀ ਕੌਤਕ ਨਾਲ ਜੋੜਿਆ ਹੋਇਆ ਹੈ। ਬੀਬੀ ਜੀ ਦੇ ਦਸਣ ਅਨੁਸਾਰ ਸਤਿਗੁਰੂ ਰਾਮ ਸਿੰਘ ਜਨਮ ਸਮੇਂ ਮਸ਼ਕ ਦੇ ਰੂਪ ਵਿਚ ਪੈਦਾ ਹੋਏ ਸਨ। ਸਾਰੇ ਪਿੰਡ ਵਿਚ ਹੈਰਾਨੀ ਨਾਲ ਹਾਹਾਕਾਰ ਮੱਚ ਗਈ। ਜਦੋਂ ਪਿੰਡ ਵਾਲੇ ਵੇਖਣ ਗਏ ਤਾਂ ਉਹਨਾਂ ਦੇਖਿਆ ਕਿ ਇਕ ਪੰਘੂੜੇ ਵਿਚ ਸੁੰਦਰ ਬਾਲ ਮੁਸਕਰਾ ਰਿਹਾ ਸੀ। ਅਜਿਹਾ ਜ਼ਰੂਰ ਹੋਇਆ ਹੋਵੇਗਾ। ਜਿਵੇਂ ਮੈਂ ਉਪਰ ਕਹਿ ਆਇਆ ਹਾਂ, ਕੌਤਕਾਂ ਦੀ ਪ੍ਰਮਾਣੀਕਤਾ ਬਾਰੇ ਮੈਂ ਕਿਸੇ ਵੀ ਵਾਦ-ਵਿਵਾਦ ਵਿਚ ਨਹੀਂ ਪੈਣਾ ਚਾਹਾਂਗਾ। ਲੋੜ ਹੀ ਨਹੀਂ ਸਮਝਦਾ।

ਨਾਮਧਾਰੀ ਦਰਬਾਰ ਵਲੋਂ ਪ੍ਰਕਾਸ਼ਿਤ ਸਪਤਾਹਿਕ 'ਸਤਿਜੁਗ' ਨੂੰ ਮੈਂ ਕਾਫ਼ੀ ਸਮੇਂ ਤੋਂ ਪੜ੍ਹਦਾ ਆ ਰਿਹਾ ਹਾਂ। ਇਸ ਸਪਤਾਹਿਕ ਦੇ ਕਰਤਾ-ਧਰਤਾ ਸ. ਐਚ.ਐਸ. ਹੰਸਪਾਲ ਜੀ ਹਨ। ਇਸ ਦੇ ਪਹਿਲੇ ਸਫ਼ੇ ਉਤੇ ਇਕ ਪ੍ਰਵਚਨ ਇਸ ਤਰ੍ਹਾਂ ਲਿਖਿਆ ਹੁੰਦਾ ਹੈ : "ਕਲਿਜੁਗ ਮੇਂ ਸਤਿਜੁਗ ਵਰਤਾਊ॥ ਤਬੀ ਬਾਰਵਾਂ ਬਪੁ ਕਹਾਊ।" 'ਬਾਰਵਾਂ ਬਪੁ' ਤੋਂ ਮੁਰਾਦ ਬਾਰਵੇਂ

ਗੁਰੂ ਸਤਿਗੁਰੂ ਰਾਮ ਸਿੰਘ ਜੀ ਤੋਂ ਹੈ। ਮੈਂ ਇਤਿਹਾਸ ਦਾ ਵਿਦਿਆਰਥੀ ਹਾਂ। ਮੈਨੂੰ ਸਿੱਖ ਧਰਮ, ਸਿੱਖ ਗੁਰੂ-ਸਾਹਿਬਾਨ ਤੇ ਸਿੱਖੀ ਵਿਰਾਸਤ ਬਾਰੇ ਦੇਸ-ਪ੍ਰਦੇਸ ਦੇ ਇਤਿਹਾਸਕਾਰਾਂ ਨੂੰ ਪੜ੍ਹਨ ਦਾ ਮੌਕਾ ਮਿਲਿਆ ਹੈ। ਇਹਨਾਂ ਇਤਿਹਾਸਕਾਰਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਸੰਨ ੧੭੦੮ ਵਿਚ ਜੋਤੀ-ਜੋਤਿ ਸਮਾ ਗਏ ਸਨ। ਪਰ ਨਾਮਧਾਰੀ ਸਮਾਜ ਦੀ ਮਾਨਤਾ ਹੈ ਕਿ ਦਸਵੇਂ ਪਾਤਸ਼ਾਹ ਨੇ ਬਾਬਾ ਬਾਲਕ ਸਿੰਘ ਜੀ ਨੂੰ ਗਿਆਰਵੇਂ ਗੁਰੂ ਦੀ ਗੱਦੀ ਬਖ਼ਸ਼ੀ ਤੇ ਅਗੋਂ ਬਾਬਾ ਬਾਲਕ ਸਿੰਘ ਜੀ ਨੇ ਬਾਬਾ ਰਾਮ ਸਿੰਘ ਜੀ ਨੂੰ ਬਾਰ੍ਹਵੇਂ ਗੁਰੂ ਦੀ ਗੱਦੀ 'ਤੇ ਬਰਾਜਮਾਨ ਕੀਤਾ। ਮੇਰੇ ਲਈ ਇਹ ਵੀ ਇਕ ਕੌਤਕ ਹੈ। ਸਤਿਜੁਗ ਵਿਚ ਮੈਂ ਸੰਤ ਸੰਤੋਖ ਸਿੰਘ ਬਾਹੋਵਾਲ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਕੌਤਕਾਂ ਦਾ ਕਾਲਮ ਵੀ ਪੜ੍ਹਦਾ ਰਿਹਾ ਹਾਂ। ਇਹ ਕੌਤਕ ਸਤਿਗੁਰੂ ਬਿਲਾਸ ਪਾ: ਬਾਰ੍ਹਵੀਂ ਵਿਚੋਂ ਲਏ ਗਏ ਹਨ। ਕਲਿਜੁਗ ਨੂੰ ਸਤਿਜੁਗ ਵਿਚ ਬਦਲਣਾ ਮਹਾਂ-ਕੌਤਕ ਹੈ। ਨਾਮਧਾਰੀ ਸਮਾਜ ਦੇ ਇਹਨਾਂ ਵਿਸ਼ਵਾਸਾਂ ਜਾਂ ਮਾਨਤਾਵਾਂ ਦਾ ਮੈਂ ਸਤਿਕਾਰ ਕਰਦਾ ਹਾਂ। ਸਹਿਮਤੀ, ਅ-ਸਹਿਮਤੀ ਦਾ ਕੋਈ ਪ੍ਰਸ਼ਨ ਹੀ ਨਹੀਂ ਪੈਦਾ ਹੁੰਦਾ। ਜਿੱਥੇ ਵਿਸ਼ਵਾਸਾਂ ਬਾਰੇ ਪੂਰਨ-ਸਮਰਪਣ ਦੀ ਭਾਵਨਾ ਹੋਵੇ, ਉੱਥੇ ਕੋਈ ਕੁਝ ਨਹੀਂ ਕਹਿ ਸਕਦਾ। ਇਹ ਕੌਤਕ ਬੁੱਧ-ਵਿਵੇਕ ਤੋਂ ਪਾਰ ਦੀਆਂ ਗੱਲਾਂ ਹਨ।

ਮੈਂ ਵੀ ਮਹਾਨ ਰੱਬੀ ਸ਼ਖਸੀਅਤਾਂ ਦਿਆਂ ਕੌਤਕਾਂ ਉਤੇ ਵਿਸ਼ਵਾਸ ਕਰਦਾ ਹਾਂ। ਪਰ ਮੇਰੇ ਕੌਤਕਾਂ ਦਾ ਸੰਕਲਪ ਤੇ ਸਰੂਪ ਤਾਰੀਖ਼ੀ ਸੱਚ ਤੇ ਯਥਾਰਥ ਦੀ ਪ੍ਰਮਾਣੀਕਤਾ ਨੂੰ ਮੁੱਖ ਰਖਦਾ ਹੈ। ਗੁਰੂ ਨਾਨਕ ਦੇਵ ਜੀ ਦੇ ਚਿਹਰੇ 'ਤੇ ਪੈ ਰਹੀ ਧੁੱਪ ਨੂੰ ਰੋਕਣ ਲਈ ਸੱਪ ਨੇ ਛਾਂ ਕੀਤੀ ਹੋਵੇਗੀ। ਇਹ ਵਿਵੇਕ ਤੋਂ ਬਾਹਰਲਾ ਕੌਤਕ ਹੈ। ਹੁਣ ਜ਼ਰਾ ਗੁਰੂ ਨਾਨਕ ਦੇਵ ਜੀ ਦੀਆਂ ਸਾਲਾਂ-ਬਧੀ ਕੀਤੀਆਂ ਉਦਾਸੀਆਂ ਵੱਲ ਧਿਆਨ ਦਿਓ। ਪਰਵਾਰ ਤੇ ਬੰਦਿਆਂ ਨੂੰ ਪਿੱਛੇ ਛੱਡਕੇ ਭਾਈ ਬਾਲੇ ਤੇ ਭਾਈ ਮਰਦਾਨੇ ਨਾਲ ਗੁਰੂ ਜੀ ਸਰਬੱਤ ਦੇ ਭਲੇ ਲਈ ਕਿਥੇ ਕਿਥੇ ਨਹੀਂ ਪੁੱਜੇ, ਉਹ ਵੀ ਉਦੋਂ ਜਦੋਂ ਆਉਣ-ਜਾਣ ਦੇ ਵਸੀਲੇ ਅਸਲੋਂ ਸੀਮਤ ਸਨ। ਕਿੱਥੇ ਮੱਕਾ, ਕਿੱਥੇ ਤਿਬੱਤ। ਕੀ ਇਹ ਕੌਤਕ ਨਹੀਂ? ਆਪਣੇ ਦੋਹਾਂ ਪੁੱਤਰਾਂ ਨੂੰ ਛੱਡਕੇ ਸਿਦਕੀ, ਸੱਚੀ, ਸੁੱਚੀ ਤੇ ਪੂਰਨ ਸਮਰਪਣ ਰੱਖਣ ਵਾਲੀ ਸੁਹਿਰਦ ਸ਼ਖਸੀਅਤ ਭਾਈ ਲਹਿਣੇ ਨੂੰ ਗੁਰ-ਗੱਦੀ ਦਿੱਤੀ। ਕੀ ਇਹ ਕੌਤਕ ਨਹੀਂ? ਗੁਰੂ ਜੀ ਦੇ ਸਮੇਂ ਜਗੀਰੂ ਕੀਮਤਾਂ ਵਾਲਾ ਨਜ਼ਾਮ ਸੀ। ਅਜਿਹੇ ਨਜ਼ਾਮ ਵਿਚ ਗੁਰੂ ਜੀ ਦਾ ਮਲਿਕ ਭਾਗੋ ਦੇ ਮੁਕਾਬਲੇ ਉਤੇ ਭਾਈ ਲਾਲੋ ਦਾ ਸਾਥ ਦੇਣਾ, ਕੀ ਇਹ ਕੌਤਕ ਨਹੀਂ? ਉਸ ਸਮੇਂ ਦੇ ਅੱਤਿਆਚਾਰੀ, ਭ੍ਰਿਸ਼ਟ, ਵਿਭਚਾਰੀ ਤੇ ਦੁਰਾਚਾਰੀ ਨਜ਼ਾਮ ਨੂੰ ਲਲਕਾਰਣਾ ਤੇ ਭੰਡਣਾ, ਕੀ ਇਹ ਕੌਤਕ ਨਹੀਂ? ਜਾਂ ਜਦੋਂ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :-

ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ
ਤਲੀ ਗਲੀ ਮੇਰੀ ਆਉ।
ਇਤੁ ਮਾਰਗਿ ਪੈਰੁ ਧਰੀਜੈ। ਸਿਰ ਦੀਜੈ ਕਾਣਿ ਨ ਕੀਜੈ।
ਗੁਰੂ ਨਾਨਕ-੧੪੧੨

ਕੀ ਗੁਰੂ ਜੀ ਦੇ ਇਹ ਸ਼ਬਦ ਆਪਣੇ ਆਪ ਵਿਚ ਕੌਤਕ ਨਹੀਂ? ਇਹਨਾਂ ਕੌਤਕੀ ਸ਼ਬਦਾਂ ਵਿਚ ਗੁਰੂ ਜੀ ਨੇ ਜੋ ਸਿਰ ਮੰਗਿਆ ਸੀ, ਉਹ ਗੁਰੂ ਅਰਜਨ ਦੇਵ ਜੀ ਨੇ, ਗੁਰੂ ਤੇਗ ਬਹਾਦਰ ਜੀ ਨੇ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ। ਸਰਬੱਤ ਦੇ ਭਲੇ ਲਈ ਤੇ ਸਰਬੱਤ ਦੀ ਆਜ਼ਾਦੀ ਲਈ ਗੁਰੂ- ਸਾਹਿਬਾਨ ਦੀਆਂ ਇਹ ਸ਼ਹਾਦਤਾਂ ਕੌਤਕਾਂ ਤੋਂ ਕਿਵੇਂ ਘੱਟ ਹਨ? ਡਾ. ਗਿੱਲ ਦੀ ਪੁਸਤਕ 'ਹਰ ਦੋ ਆਲਮ ਤਾਕ' ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਚਲਾਇਆ ਤੀਰ ਜਿੱਥੇ ਡਿੱਗਿਆ, ਉਹ ਗੁਰੂ ਜੀ ਦੇ ਦੱਸਣ ਅਨੁਸਾਰ ਉਹਨਾਂ ਦਾ ਸਤਿਜੁਗ ਦੇ ਵੇਲੇ ਦਾ ਤਪ-ਅਸਥਾਨ ਸੀ, ਵੀ ਇਕ ਮਹਾਨ ਕੌਤਕ ਹੈ। ਏਸੇ ਤਰ੍ਹਾਂ ਗੁਰੂ ਜੀ ਦੇ ਹੁਕਮ ਅਨੁਸਾਰ ਇਕ ਥਾਂ ਨੂੰ ਢਾਈ ਗਜ਼ ਗਹਿਰਾ ਖੋਦਿਆ ਗਿਆ। ਜਿਥੋਂ ਗੁਰੂ ਜੀ ਦਾ ਸਮਾਨ ਪ੍ਰਾਪਤ ਹੋਇਆ। (ਪੰਨਾ ੨੮੭)। ਇਹ ਕੌਤਕ ਵੀ ਘੱਟ ਮਹਾਨ ਨਹੀਂ। ਪਰ ਮੇਰੇ ਸਾਹਮਣੇ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਰੱਬੀ ਸ਼ਖਸੀਅਤ ਦਾ ਕੌਤਕ-ਮਈ ਦ੍ਰਿਸ਼ ਆ ਖਲੋਤਾ ਹੈ। ਗੁਰੂ ਜੀ ਚਮਕੌਰ ਦੀ ਗੜ੍ਹੀ 'ਤੇ ਬਰਾਜਮਾਨ ਹਨ। ਉਹਨਾਂ ਦੇ ਸਾਹਮਣੇ ਮੁਗ਼ਲਾਂ ਤੇ ਸਿੰਘਾਂ ਦਾ ਦਸਤ-ਪੰਜਾ ਯੁੱਧ ਹੋ ਰਿਹਾ ਹੈ। ਮੁਗ਼ਲ ਮਾਰੇ ਜਾ ਰਹੇ ਹਨ, ਸਿੰਘ ਸ਼ਹੀਦ ਹੋ ਰਹੇ ਹਨ। ਤਲਵਾਰਾਂ, ਭਾਲੇ ਤੇ ਨੇਜ਼ਿਆਂ ਨਾਲ ਇਕ ਦੂਜੇ 'ਤੇ ਵਾਰ ਹੋ ਰਹੇ ਹਨ। ਗੁਰੂ ਜੀ ਇਸ ਭਿਆਨਕ ਯੁੱਧ ਵਿਚ ਆਪਣੇ ਦੋਹਾਂ ਸਾਹਿਬਜ਼ਾਦਿਆਂ ਨੂੰ ਭੇਜਦੇ ਹਨ। ਦੋਨੋ ਸਾਹਿਬਜ਼ਾਦੇ ਗੁਰੂ ਜੀ ਦੀਆਂ ਅੱਖਾਂ ਦੇ ਸਾਹਮਣੇ ਸ਼ਹੀਦ ਹੋ ਜਾਂਦੇ ਹਨ। ਇਹ ਤਾਰੀਖ਼ੀ ਸੱਚ ਹੈ। ਸੰਸਾਰ ਵਿਚ ਕਿਸੇ ਮਹਾਨ ਰੱਬੀ ਸ਼ਖਸੀਅਤ ਦੇ ਅਜਿਹੇ ਸਾਹਸ, ਸਿਦਕ ਤੇ ਸੂਰਮਤਾਈ ਦੀ ਕੋਈ ਵੀ ਉਦਾਹਰਣ ਉਪਲਬਧ ਨਹੀਂ ਹੈ। ਕੀ ਕੋਈ ਇਸ ਤੋਂ ਵੱਡਾ ਕੌਤਕ ਵੀ ਹੋ ਸਕਦਾ ਹੈ? ਸਾਰੇ ਸਰਬੰਸ ਦੀ ਸ਼ਹਾਦਤ ਪਿਛੋਂ ਗੁਰੂ ਜੀ ਦਾ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਲਿਖ ਭੇਜਣਾ ਵੀ ਕਿਸੇ ਕੌਤਕ ਤੋਂ ਘੱਟ ਨਹੀਂ।

ਹਜ਼ਰਤ ਈਸਾ ਮਸੀਹ ਇਕ ਸ਼ਰਧਾਲੂ ਦੇ ਘਰ ਜਾਂਦੇ ਹਨ। ਪਤਾ ਲਗਦਾ ਹੈ, ਉਸ ਪਰਵਾਰ ਦੇ ਇਕ ਬੱਚੇ ਨੂੰ ਅੰਤਾਂ ਦਾ ਤਾਪ ਚੜ੍ਹਿਆ ਹੋਇਆ ਹੈ। ਮੱਥਾ ਅੱਗ ਵਾਂਗ ਭਖ ਰਿਹਾ ਹੈ। ਹਜ਼ਰਤ ਈਸਾ ਮਸੀਹ ਤਪਦੇ ਮੱਥੇ 'ਤੇ ਹੱਥ ਰਖਦੇ ਹਨ, ਮੱਥਾ ਠੰਢਾ-ਠਾਰ ਹੋ ਜਾਂਦਾ ਹੈ। ਇਹ ਗਿਆਨ-ਸਿਆਣਪ ਤੇ ਵਿਵੇਕ ਤੋਂ ਪਰੇ ਦਾ ਕੌਤਕ ਹੈ। ਪਰ ਜਦੋਂ ਹਜ਼ਰਤ ਈਸਾ ਮਸੀਹ ਹੱਕ,

ਸੱਚ ਤੇ ਨਿਆਂ ਲਈ ਸੂਲੀ 'ਤੇ ਚੜ੍ਹਕੇ ਸ਼ਹੀਦ ਹੁੰਦੇ ਹਨ ਤਾਂ ਉਹ ਸਭ ਕੌਤਕਾਂ ਨੂੰ ਪਿੱਛੇ ਛੱਡ ਜਾਂਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਇਕ ਸ਼ਰਧਾਲੂ ਉਹਨਾਂ ਕੋਲ ਜਾਂਦਾ ਹੈ। ਉਸ ਦੇ ਪੱਟ 'ਤੇ ਜ਼ਖ਼ਮ ਹੋਇਆ ਹੈ ਤੇ ਉੱਪਰ ਕੱਪੜਾ ਬੰਨ੍ਹਿਆ ਹੋਇਆ ਹੈ। ਸ਼ਰਧਾਲੂ ਮੰਤਰ-ਮੁਗਧ ਹੋ ਸਤਿਗੁਰੂ ਜੀ ਦੇ ਪ੍ਰਵਚਨ ਸੁਣਦਾ ਹੈ। ਕੁਝ ਸਮਾਂ ਬੀਤ ਜਾਂਦਾ ਹੈ। ਜਦੋਂ ਉਹ ਕੱਪੜਾ ਖੋਲ੍ਹਦਾ ਹੈ ਤਾਂ ਜ਼ਖ਼ਮ ਦਾ ਕਿਧਰੇ ਨਾਂ-ਨਿਸ਼ਾਨ ਨਹੀਂ ਹੁੰਦਾ। ਨਿਰਸੰਦੇਹ ਇਹ ਕੌਤਕ ਹੈ। ਜਿਹੜਾ ਸਾਡੀ ਸਮਝ ਤੋਂ ਪਰੇ ਹੈ, ਪਰ ਤਾਰੀਖ਼ੀ ਸੱਚ ਤੇ ਯਥਾਰਥ ਨੂੰ ਮੁੱਖ ਰਖਦਿਆਂ ਬਾਬਾ ਰਾਮ ਸਿੰਘ ਜੀ ਦੇ ਏਨੇ ਕੌਤਕ ਹਨ ਕਿ ਗਿਣੇ ਹੀ ਨਹੀਂ ਜਾ ਸਕਦੇ। ਇਹਨਾਂ ਦਾ ਜ਼ਿਕਰ ਮੈਂ 'ਵਰਿਆਮ' ਦੇ ਜੂਨ-ਅੰਕ ਵਿਚ ਲਿਖੇ ਲੇਖ ਵਿਚ ਵੀ ਕੀਤਾ ਹੈ। ਦੁਹਰਾਉ ਦੇ ਦੋਸ਼ ਦੇ ਬਾਵਜੂਦ ਮੈਂ ਏਥੇ ਵੀ ਉਹਨਾਂ ਦਾ ਜ਼ਿਕਰ ਸੰਖੇਪ ਵਿਚ ਕਰਨਾ ਚਾਹਾਂਗਾ। ਅੰਮ੍ਰਿਤਸਰ ਤੇ ਰਾਏਕੋਟ ਦੇ ਗਊ-ਹਤਿਆਰਿਆਂ ਨੂੰ ਮਾਰ ਕੇ ਜਦੋਂ ਨਾਮਧਾਰੀ ਸੂਰਮੇ ਬਾਬਾ ਜੀ ਕੋਲ ਪਹੁੰਚੇ ਹਨ ਤਾਂ ਹੁਕਮ ਹੁੰਦਾ ਹੈ : ਜਾਉ ਆਪਣਾ ਕਸੂਰ ਮੰਨੋ ਤੇ ਬੇ-ਕਸੂਰਾਂ ਨੂੰ ਮਰਨ ਤੋਂ ਬਚਾਓ। ਜਾਨ ਦੇਣੀ ਕੋਈ ਸੌਖਾ ਕੰਮ ਨਹੀਂ ਹੁੰਦਾ। ਸੀਸ ਤਲੀ ਤੇ ਧਰਕੇ ਆਪਣੇ ਆਪ ਨੂੰ ਫਾਹੇ ਲਾਉਣਾ, ਕਿਸੇ ਮਹਾਨ ਕੌਤਕ ਤੋਂ ਘੱਟ ਨਹੀਂ। ਏਸੇ ਤਰ੍ਹਾਂ ਦਾ ਕੌਤਕ ੧੬੯੯ ਈ. ਦੇ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਦੀ ਮੰਗ ਉਤੇ ਉਹਨਾਂ ਪੰਜ ਪਿਆਰਿਆਂ ਨੇ ਪ੍ਰਗਟਾਇਆ ਸੀ ਜਦੋਂ ਉਹ ਸੀਸ ਤਲੀ 'ਤੇ ਧਰ ਕੇ ਗੁਰੂ ਜੀ ਦੇ ਸਨਮੁੱਖ ਹਾਜ਼ਰ ਹੋਏ ਸਨ। ਪ੍ਰਾਣ ਕਿਹਨੂੰ ਨਹੀਂ ਪਿਆਰੇ ਹੁੰਦੇ ? ਮਲੇਰਕੋਟਲੇ ਵਿਚ ਨਾਮਧਾਰੀ ਯੋਧਿਆਂ ਤੇ ਸੂਰਮਿਆਂ ਨੇ ਸ਼ਹਾਦਤ ਦੇਣ ਲੱਗਿਆਂ ਕਿਸੇ ਤਰ੍ਹਾਂ ਦੀ 'ਕਾਣਿ' ਨਹੀਂ ਸੀ ਕੀਤੀ। ਕੀ ਇਹ ਕੌਤਕ ਨਹੀਂ ? ਕਾਲੇ ਪਾਣੀ ਦੇ ਵਾਸ ਸਮੇਂ, ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਸਾਹਸ, ਸਿਦਕ, ਸਿਰੜਤਾ ਤੇ ਸੂਰਮਤਾਈ ਦਾ ਸਬੂਤ ਦਿੱਤਾ, ਉਹ ਆਪਣੇ ਆਪ ਵਿਚ ਬੇ-ਮਿਸਾਲ, ਲ-ਜਵਾਬ, ਬੇ-ਜੋੜ ਤੇ ਅਸਲੋਂ ਅ-ਸਾਧਾਰਨ ਕੌਤਕ ਹੈ। ਏਨੇ ਕਸ਼ਟ ਝੱਲਣੇ ਤੇ ਆਪਣੇ ਸਿਦਕ ਤੋਂ ਰੱਤੀ ਭਰ ਨਹੀਂ ਡੋਲਣਾ, ਇਹ ਮਹਾਨ ਪ੍ਰਾਪਤੀ ਵਿਰਲਿਆਂ ਤੋਂ ਵੀ ਵਿਰਲੀ ਮਹਾਨ ਸ਼ਖ਼ਸੀਅਤ ਦੇ ਹਿੱਸੇ ਹੀ ਆ ਸਕਦੀ ਹੈ। ਇਹ ਸਭ ਇਤਿਹਾਸਿਕ ਯਥਾਰਥ ਨਾਲ ਸਬੰਧ ਰੱਖਣ ਵਾਲੇ ਕੌਤਕ ਹਨ। ਮੈਂ ਇਹਨਾਂ ਨੂੰ ਕੌਤਕ ਏਸ ਲਈ ਮੰਨਦਾ ਹਾਂ ਕਿਉਂਕਿ ਮਨੁਖਤਾ ਦੇ ਇਤਿਹਾਸ ਵਿਚ ਅਜਿਹੀਆਂ ਪ੍ਰਾਪਤੀਆਂ ਕਦੇ-ਕਦਾਈ ਹੀ ਪੜ੍ਹਨ-ਸੁਣਨ ਨੂੰ ਮਿਲਦੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਦੀ 'ਫੌਜ' ਵਿਚ ਪਿੰਡਾਂ ਦੇ ਕਿਸਾਨ, ਕਾਮੇ, ਨੀਂਵੀਆਂ ਜ਼ਾਤਾਂ ਦੇ ਲੋਕ ਹੀ ਸ਼ਾਮਲ ਸਨ ਪਰ ਉਹਨਾਂ ਨੇ ਅੰਗਰੇਜ਼ੀ ਸਰਕਾਰ ਦੇ ਨਜ਼ਾਮ ਜਾਂ ਪ੍ਰਬੰਧਕੀ ਢਾਂਚੇ ਦੇ ਮਤਵਾਜ਼ੀ ਆਪਣਾ ਪ੍ਰਬੰਧਕੀ-ਢਾਂਚਾ ਚਲਾ ਕੇ ਅੰਗਰੇਜ਼ੀ ਸਰਕਾਰ ਨੂੰ ਬਿਪਤਾ ਪਾਈ ਰੱਖੀ। ਕੀ ਇਹ ਤਾਰੀਖ਼ੀ ਯਥਾਰਥ ਕਿਸੇ ਕੌਤਕ ਨਾਲੋਂ ਘੱਟ ਹੈ ?

ਮੇਰੇ ਇਸ ਸੰਖੇਪ ਜਿਹੇ ਲੇਖ ਦਾ ਸ਼ੀਰਸ਼ਕ ਹੈ : ਕੀ ਕੌਤਕ ਕਿਸੇ ਰੱਬੀ ਸ਼ਖ਼ਸੀਅਤ ਦੀ ਮਹਾਨਤਾ ਵਿਚ ਹੋਰ ਵਾਧਾ ਕਰਦੇ ਹਨ ? ਮੈਂ ਇਸ ਲੇਖ ਵਿਚ ਦੋ ਤਰ੍ਹਾਂ ਦੇ ਕੌਤਕਾਂ ਦੇ ਸੰਕਲਪ ਤੇ ਸਰੂਪ ਪੇਸ਼ ਕਰਨ ਦਾ ਜਤਨ ਕੀਤਾ ਹੈ। ਇਕ ਉਹ ਜਿਹੜੇ ਵਿਸ਼ਵਾਸ ਦੇ ਦਾਇਰੇ ਵਿਚ ਹੀ ਸੀਮਤ ਹੁੰਦੇ ਹਨ। ਅਜਿਹੇ ਕੌਤਕਾਂ ਨੂੰ ਸਮਝਿਆ-ਸਮਝਾਇਆ ਨਹੀਂ ਜਾ ਸਕਦਾ। ਸਿਰਫ਼ ਮੰਨਿਆ ਜਾ ਸਕਦਾ ਹੈ। ਦੂਜੇ ਕੌਤਕ ਉਹ ਹਨ ਜਿਹੜੇ ਇਤਿਹਾਸਿਕ ਪ੍ਰਮਾਣੀਕਤਾ ਨੂੰ ਮੁੱਖ ਰੱਖਕੇ, ਸਮਝੇ-ਸਮਝਾਏ ਜਾ ਸਕਦੇ ਹਨ। ਦੂਜੀ ਸ਼੍ਰੇਣੀ ਦੇ ਇਹ ਕੌਤਕ ਵੀ ਅਸਲੋਂ ਅਸਾਧਾਰਾਨ, ਅਦਭੁਤ, ਅਲੌਕਿਕ ਤੇ ਮਹਾਨ ਰੱਬੀ ਸ਼ਖ਼ਸੀਅਤਾਂ ਦੀਆਂ ਮਹਾਨ ਪ੍ਰਾਪਤੀਆਂ ਦੀ ਦੇਣ ਹਨ। ਇਹ ਕੌਤਕ ਸਮੁੱਚੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈਂਦੇ ਹਨ। ਇਹਨਾਂ ਕੌਤਕਾਂ ਦਾ ਦਾਇਰਾ ਵਿਸ਼ਾਲ ਤੇ ਵਸੀਹ ਹੈ। ਕਿਉਂਕਿ ਇਹਨਾਂ ਦਾ ਸਰੋਕਾਰ ਸਮਾਜ ਦੇ ਕਿਸੇ ਵਿਸ਼ੇਸ਼ ਵਰਗ ਜ਼ਾਤ ਜਾਂ ਜਮਾਤ ਨਾਲ ਜੁੜਿਆ ਹੋਇਆ ਨਹੀਂ। ਮੇਰੀ ਮਾਨਤਾ ਹੈ ਕਿ ਮਹਾਨ ਰੱਬੀ ਸ਼ਖ਼ਸੀਅਤਾਂ ਆਪਣੇ ਆਪ ਵਿਚ ਹੀ ਕੌਤਕ ਹੁੰਦੀਆਂ ਹਨ। ਮਹਾਨਤਾ ਵੰਡੀ ਨਹੀਂ ਜਾ ਸਕਦੀ ਤੇ ਨਾ ਹੀ ਮਹਾਨਤਾ ਨੂੰ ਵੰਡਣਾ ਉਚਿੱਤ ਹੈ। ਵਿਸ਼ਵਾਸ ਦੀ ਦ੍ਰਿੜ੍ਹਤਾ ਨਿਸਚੇ ਹੀ ਕੌਤਕਾਂ ਰਾਹੀਂ ਕਿਸੇ ਰੱਬੀ ਸ਼ਖ਼ਸੀਅਤ ਦੀ ਮਹਾਨਤਾ ਵਿਚ ਹੋਰ ਵਾਧਾ ਕਰਨ ਦਾ ਸਮਰਥਣ ਕਰਦੀ ਹੈ। ਕੋਈ ਇਸ ਨੂੰ ਰੋਕ ਨਹੀਂ ਸਕਦਾ, ਨਾ ਕੋਈ ਰੋਕਣ ਦੀ ਲੋੜ ਹੈ। ਪਰ ਇਸ ਸਬੰਧ ਵਿਚ ਇਕ ਗੱਲੋਂ ਪੂਰੀ ਤਰ੍ਹਾਂ ਸੁਚੇਤ ਰਹਿਣ ਦੀ ਲੋੜ ਹੈ। ਵਿਸ਼ਵਾਸ ਦੇ ਦਾਇਰੇ ਵਿਚ ਸਮੁੱਚੀ ਮਨੁਖਤਾ ਦੇ ਭਲੇ ਲਈ ਕੀਤੀਆਂ ਕੌਤਕੀ ਪ੍ਰਾਪਤੀਆਂ ਨੂੰ ਸ਼ਾਮਲ ਕਰਨਾ ਸੰਭਵ ਨਹੀਂ ਹੋ ਸਕਦਾ। ਵਿਸ਼ਵਾਸ ਦੀ ਆਪਣੀ ਵੱਖਰੀ ਮਹਾਨਤਾ ਹੈ, ਅਡਿੱਗ ਤੇ ਅਡੋਲ ਦ੍ਰਿੜ੍ਹਤਾ ਹੈ। ਪਰ ਸਿਰਫ਼ ਵਿਸ਼ਵਾਸ ਦੀ ਖ਼ਾਤਰ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਵਰਗੀਆਂ ਮਹਾਨ ਹਸਤੀਆਂ ਦੀ ਦੇਸ਼, ਕੌਮ ਤੇ ਸਮੁੱਚੀ ਮਨੁਖਤਾ ਨੂੰ ਦਿੱਤੀ ਦੇਣ ਨੂੰ ਸੀਮਤ ਕਰਨ ਦਾ ਕੋਈ ਹੱਕ ਨਹੀਂ। ਕੁੱਜੇ ਵਿਚ ਸਾਗਰ ਨੂੰ ਬੰਦ ਕਰਕੇ ਜਿੱਥੇ ਅਸੀਂ ਘਾਟੇ ਵਿਚ ਰਹਾਂਗੇ, ਉਥੇ ਸਾਗਰ ਦੀ ਮਹਾਨਤਾ ਤੇ ਵਿਸ਼ਾਲਤਾ ਨਾਲ ਵੀ ਬੇ-ਇਨਸਾਫ਼ੀ ਕਰ ਰਹੇ ਹੋਵਾਂਗੇ।

*ਏ-੩੬, ਪਹਿਲੀ ਮੰਜ਼ਿਲ,*
*ਸਿੰਗਲ ਸਟੋਰੀ, ਵਿਜੈ ਨਗਰ,*
*ਦਿੱਲੀ-੯।*

# ਸੱਠ ਸਾਲ ਬਾਅਦ-ਛੇ ਦਿਨ

—ਸਾਧੂ ਸਿੰਘ ਕਿਸਾਨ

... ਛੋਟੇ ਮਾਮੇ ਬੀਰ ਸਿੰਘ (ਨਵਾਂ ਨਾਂਅ ਇਨੈਤ ਅਲੀ) ਨੂੰ ਮਿਲਕੇ ਦੋ ਘੰਟਿਆਂ 'ਚ ਵਾਪਸ ਮੁੜ ਪਏ।

ਵਾਪਸ ਕੁਝਰਾਂਵਾਲੇ (ਗੁਜਰਾਂ ਵਾਲੇ : ਸੰ) ਆ ਕੇ, ਜ਼ਾਹਿਦ ਨੇ ਇਕ ਨਿਹਾਇਤ ਖੂਬਸੂਰਤ ਸਫ਼ੈਦ ਕੇਸ ਬੜੀ ਮਿੱਠੀ ਪੰਜਾਬੀ ਬੋਲਣ ਵਾਲੇ ਇਨਸਾਨ ਨਾਲ ਮੁਲਾਕਾਤ ਦਾ ਸ਼ਰਫ਼ ਹਾਸਲ ਕਰਾਇਆ, ਜਿਸ ਦੇ ਫ਼ਾਰਸੀ ਦੇ ਸ਼ਿਅਰ, ਸ਼ਹਿਰ ਦੇ ਖਾਸ ਥਾਵਾਂ ਤੇ ਖੁਦੇ ਹੋਏ ਹਨ। ਫਿਰ ਇਕ ਹੋਰ ਜ਼ਾਹਿਦ ਮਲਿਕ ਦੇ ਘਰ ਲੈ ਗਿਆ, ਉੱਚਾ ਲੰਮਾ ਜਵਾਨ, ਪਰ ਮੇਰੀ ਜਾਚੇ ਸਿਹਤ ਵਧੀਆ ਨਹੀਂ ਸੀ। ਬਾਅਦ ਗੱਲਾਂ ਕਰਦਿਆਂ ਪਤਾ ਲੱਗਾ-ਅਮੀਰੀ ਬਹੁਤ ਹੈ... ਬਾਹਰੋਂ ਵੀ ਬਹੁਤ ਪੈਸਾ ਆਉਂਦਾ ਹੈ। ਇੰਜ ਲੱਗਿਆ, ਅਮੀਰੀ ਨੇ ਰੋਗਾਂ ਦੀ ਅਲਾਮਤ ਗਲ ਪਾ ਦਿੱਤੀ ਹੈ। ਅਖਤਿਆਰ ਕਰ ਲਈ ਹੈ। ਇਸ ਨੇ, ਇਕ ਯੂਨੀਵਰਸਿਟੀ, ਦੂਸਰੀ ਕਾਲਜ ਪੜ੍ਹਦੀ ਦੋ ਨੌਜਵਾਨ ਲੜਕੀਆਂ ਨੂੰ ਘਰੋਂ ਬੁਲਾ ਕੇ, ਸਾਨੂੰ ਸਲਾਮ ਕਰਾਈ। ਅਸਾਂ ਤੰਦਰੁਸਤ ਰਹਿਣ ਤੇ ਵਧੀਆ ਪੜ੍ਹਾਈ ਕਰਨ ਦੀ ਰੱਬ ਤੋਂ ਉਨ੍ਹਾਂ ਦੇ ਹੱਕ ਵਿਚ ਦੁਆ ਮੰਗੀ। ਤਾਂ, ਬੱਚੀਆਂ ਬੜੀਆਂ ਹੀ ਖੁਸ਼ ਹੋਈਆਂ।

ਵੱਡਾ ਜ਼ਾਹਿਦ, ਛੋਟੇ ਜ਼ਾਹਿਦ ਵਾਲੀ ਨਵੀਂ ਨਕੋਰ ਕੋਰੋਲਾ ਕਾਰ ਵਿਚ ਸਾਨੂੰ ਬਿਠਾ ਕੇ ਆਪ ਲਾਹੌਰ, ਦੋ ਹੋਰ ਭਾਰਤੋਂ ਆ ਰਹੇ ਸਾਹਿਤਕਾਰ ਦੋਸਤਾਂ ਨੂੰ ਲੈਣ ਚਲਾ ਗਿਆ। ਇੰਜ ਲਗਦੈ ਇਸ ਨੂੰ ਅਦਬੀ ਆਮਦ ਬਿਨਾਂ ਹੋਰ ਕੋਈ ਕੰਮ ਈ ਨਹੀਂ। ਅਸੀਂ ਕੋਰੋਲਾ ਵਿਚ ਫਿਰੋਜ਼ਵਾਲਾ ਪੁਲ ਨੂੰ ਇਕ ਉਬੜ-ਖਾਬੜ ਬਾਜ਼ਾਰ ਵਿਚੋਂ ਹੋ ਲਏ। ਮੈਨੂੰ ਪਿੰਡ ਹੀ ਪਤਾ ਲੱਗਾ ਸੀ, ਮੇਰੇ ਸੋਹਣੇ ਦੋਸਤ 'ਬਸ਼ੀਰ' ਨੇ ਇਸ ਬਾਜ਼ਾਰ ਵਿਚ, ਦਰਜੀ ਦੀ ਵੱਡੀ ਦੁਕਾਨ ਚਲਾਈ ਹੋਈ ਹੈ। ਦੁਕਾਨਾਂ ਦੇ ਬੋਰਡ ਪੜ੍ਹਦੇ ਗਏ, ਜਿਥੇ ਵੀ ਰਤਾ ਸ਼ੱਕ ਪਿਆ, ਗੱਡੀ ਰੋਕ ਲਈ। ਬਥੇਰੀ ਪੁੱਛ-ਪੜਤਾਲ ਕੀਤੀ, ਕਿਤੋਂ ਕੋਈ ਸੂਹ ਨਾ ਮਿਲੀ, ਪੁਲ ਤੋਂ ਕਿੱਲਾ ਕੁ ਪਹਿਲਾਂ ਹੀ, ਨਹਿਰ ਦੇ ਨਾਲ ਬਣੇ ਬਾਈਪਾਸ ਤੇ ਕਾਰ ਮੋੜ ਲਈ। ਪਿੱਪਲੀ ਵਾਂਲਾ ਪੁਲ ਤੋਂ ਨਹਿਰ ਪਾਰ ਕਰਕੇ, ਇਸੇ ਨਾਂਅ ਦੇ ਨਿੱਕੇ ਪਿੰਡ ਵਿਚੋਂ, ਜਦੋਂ ਚੜ੍ਹਦੇ ਨੂੰ ਮੂੰਹ ਕੀਤਾ, ਅੱਧੇ ਕੁ ਮੀਲ ਤੇ ਮੇਰਾ ਪਿੰਡ 'ਹਿੰਦੂ ਚੱਕ' ਦਿਸਣ ਲੱਗ ਪਿਆ। ਏਹ ਓਹੋ ਰਸਤਾ, ਪਹਿਲਾਂ ਪਗਡੰਡੀ ਸੀ, ਜਿਦ੍ਹੇ ਤੋਂ ਲੰਘਦਿਆਂ ਮੈਂ ਬਸ਼ੀਰ ਨਜ਼ੀਰ ਨੂੰ ਆਖਿਆ ਸੀ, "ਇਹ ਪਿੰਡ ਦੁਬਾਰਾ ਨਹੀਂ ਵੇਖ ਸਕਣਾ!" ਮੇਰੀ ਆਖੀ ਗੱਲ ਪੁੱਠੇ ਪਾਸੇ ਨੂੰ ਸੱਚ ਹੋ ਗਈ। ਜਦੋਂ ਪਿੰਡ ਜਾ ਕੇ ਪਤਾ ਲੱਗਾ—ਪਿੰਡ ਤਾਂ ਵੇਖ ਲਿਆ... ਪਰ ਮੇਰੇ ਓਹ ਦੋਵੇਂ ਜਿਗਰੀ ਯਾਰ, ਮੇਰੇ ਔਣ ਤੋਂ ਪਹਿਲਾਂ ਪਿੰਡ ਹੀ ਨ੍ਹੀਂ ਏਹ ਜਹਾਨ ਵੀ ਛੱਡ ਚੁੱਕੇ ਨੇ। ਕਾਲਜਾ ਧੱਕ ਕਰਕੇ ਰਹਿ ਗਿਆ। ਜੇ ਪਹਿਲਾਂ ਪਤਾ ਲੱਗ ਜਾਂਦਾ, ਉਨ੍ਹਾਂ ਤੋਂ ਖਾਲੀ ਏਹ ਪਿੰਡ ਵੇਖਣ ਈ ਨਾ ਔਂਦਾ। ਨਾ ਉਹ ਖੂਹ ਨਾ ਉਹ ਪਿੱਪਲ ਬੋਹੜਾਂ! ਕੁਝ ਵੀ ਤੇ ਨਹੀਂ ਸੀ ਬਚਿਆ ਵੇਖਣ ਨੂੰ! ਨਾ ਭੈਣ ਭਰਜਾਈ ਦਾਰਾਂ....ਨਾ ਮੇਰੀ ਸਭ ਤੋਂ ਸੋਹਣੀ ਤੇ ਮਲਕੀਲੀ ਭਾਬੀ ਆਇਸ਼ਾਂ। ਗਲੀਆਂ ਵਿਚੋਂ ਲੰਘਦਿਆਂ ਆਪਣਾ ਘਰ ਤਾਂ ਲੱਭ ਲਿਆ, ਪਰ ਉਹ ਵੀ ਚਾਰ-ਪੰਜ ਹਿੱਸਿਆਂ ਵਿਚ ਵੰਡਿਆ ਹੋਇਆ। ਇਕ ਗੱਲ ਨੇ ਥੋੜ੍ਹੀ ਤਸਕੀਨ ਦਿੱਤੀ ਕਿ ਹਿੰਦੂ ਚੱਕ ਵਿਚਲੇ ਨਵੇਂ ਆਏ ਜ਼ਿਮੀਂਦਾਰਾਂ ਦੇ ਦਿਲਾਂ ਵਿਚ 'ਸਿੰਘ ਜੀ' ਦੀ ਬੜੀ ਬੁਲੰਦ ਸ਼ਖ਼ਸੀਅਤ ਵਾਲੀ ਜਗ੍ਹਾ, ਸਾਡੇ ਪੁਰਾਣੇ ਮਿੱਤਰ ਨੇ ਬਣਾ ਰੱਖੀ ਹੈ। ਸਾਰੇ ਪਿੰਡ ਵਿਚ ਜਲੂਸ ਵਾਂਗ ਫਿਰਨ ਪਿੱਛੋਂ... ਤੇ ਕਿਲਾ ਮੱਲਾ ਸਿੰਘ ਦਾ ਦੌਰਾ ਕਰਨ ਬਾਅਦ ਸ਼ਾਮ ਨੂੰ ਸ਼ਹਿਰ ਵਲ ਮੁੜਦਿਆਂ ਹੋਇਆਂ 'ਚਾਤ੍ਰਿਕ' ਦਾ ਇਹ ਬੰਦ ਮੇਰੀ ਜ਼ੁਬਾਨ 'ਤੇ ਆ ਰਿਹਾ ਸੀ—

"ਸਿੱਕਾਂ ਸੱਧਰਾਂ ਦਾ ਜਦ ਤੀਕਰ,
ਦਿਲ ਵਿਚ ਰਿਹਾ ਵਸੇਰਾ।
ਦਰਦਾਂ, ਆਹਾਂ, ਚੀਸਾਂ, ਚੁੱਭਕਾਂ
ਲਾਈ ਰੱਖਿਆ ਡੇਰਾ।
ਮਿਲੀ ਮੁਰਾਦ ਤੇ ਲਾਟਾਂ ਬੁਝੀਆਂ,
ਸੁੰਞਾਂ ਹੋ ਗਿਆ ਵੇਹੜਾ।
ਸਮਝ ਪਈ ਉਸ ਦੂਰੀ ਵਿਚ ਸੀ
ਵਸਲੋਂ ਸੁਆਦ ਵਧੇਰਾ।"

ਪਰ ਏਥੇ ਹੀ ਬਸ ਨਹੀਂ ਹੋ ਗਈ। ਦੂਸਰੇ ਦਿਨ ਮੁਮਤਾਜ਼ ਸਾਨੂੰ ਗੁੱਜਰਾਂਵਾਲਾ ਯੂਨੀਵਰਸਿਟੀ ਕੈਂਪਸ ਵਿਚ, ਡਿਗਰੀ ਵੰਡ ਦੇ ਵੱਡੇ ਇਕੱਠ ਵਿਚ ਲੈ ਗਿਆ। ਜਿਥੇ ਰਾਤੀਂ ਆਏ, ਜ਼ਾਹਿਦ ਦੇ ਮੂੰਹ ਬੋਲੇ ਬੇਟੇ ਰਮਨਦੀਪ, ਤੇ ਫਿਰ ਗੁਰਤੇਜ ਕੁਹਾਰ ਨੇ ਵਧੀਆ ਨਜ਼ਮਾਂ ਨਾਲ ਵਾਹਵਾ ਖੱਟੀ। ਬਲੀ ਸਿੰਘ ਨੇ ਗਿਣੇ-ਮਿੱਥੇ ਫ਼ਿਕਰਿਆਂ ਵਿਚ ਆਪਣੀ ਗੱਲ ਆਖੀ। ਤੇ ਮਾਸਟਰ ਜੀ ਦੇ ਆਲਮਾਨਾ ਲੈਕਚਰ ਬਾਅਦ ਮੇਰੀ ਵਾਰੀ ਆਈ, ਤਾਂ ਮੈਂ ਆਖਿਆ— ਜੇ ਸੱਠ ਸਾਲ ਦਾ ਲੰਮਾ ਵਿਛੋੜਾ ਨਾ ਪੈਂਦਾ, ਇਸ ਮਿਲਾਪ ਦਾ ਮਜ਼ਾ ਨਹੀਂ ਸੀ ਔਣਾ।"

ਮੇਰਾ ਗਲਾ ਭਰਿਐ ਤੇ ਅੱਖਾਂ ਛਬਡਬਾ ਗਈਆਂ ਨੇ। ਕਿਉਂ ਜੋ ਕਲ੍ਹ ਮੇਰੀ ਕਵਿਤਾ ਦੀ ਚੌਥੀ ਸਤਰ ਮਰ ਗਈ ਹੈ। ਜੇ ਮੈਂ ਆਖ ਸਕਿਆ.... ਤਿੰਨ ਸਤਰਾਂ ਮਨਜ਼ੂਰ ਕਰ ਲੈਣੀਆਂ :

"ਕੁਝਰਾਂ ਵਾਲੇ ਦੀ ਮਿੱਠੀਏ ਬੋਲੀਏ ਨੀ,
ਤੈਨੂੰ ਸੁਣਨ ਸੁਣਾਨ ਤੇ ਜੀ ਕਰਦੈ।

ਚਾਚਾ ਅਬਦੁੱਲਾ ਮਿਲੇ ਇਕ ਵਾਰ ਆਕੇ,
ਘੁਟ ਘੁਟ ਜੱਫੀਆਂ ਪਾਣ ਤੇ ਜੀ ਕਰਦੈ।
ਗਾਲਾਂ ਮਾਸੀ ਦੀਆਂ ਘਿਓ ਦੀਆਂ ਹੈਣ ਨਾਲਾਂ
ਉਥੇ ਜਾਕੇ ਖਾਣ ਨੂੰ ਜੀ ਕਰਦੈ॥'

.... ....

ਮੇਰੇ ਯਾਰ ਬਸ਼ੀਰ ਨਜ਼ੀਰ ਦੋਵੇ, ਤੇ ਕਲ੍ਹ ਜਦੋਂ ਮੈਂ ਪਿੰਡ ਉਹਨਾਂ ਨੂੰ ਮਿਲਣ ਗਿਆ, ਤਾਂ ਓਹ ਮੇਰੀ ਪਹੁੰਚ ਤੋਂ ਬਹੁਤ ਦੂਰ ਜਾ ਚੁੱਕੇ ਸਨ। ਮੇਰੇ ਹਟਕੋਰੇ ਬੱਚਿਆਂ ਦੀਆਂ ਤਾਲੀਆਂ ਵਿਚ ਗੁੰਮ ਹੋ ਗਏ।

ਸ਼ਾਮ ਨੂੰ 'ਤਲਵੰਡੀ ਰਾਹਵਾਲੀ' ਪੇਂਡੂ ਅਦਬੀ ਦੋਸਤਾਂ ਦੀ ਮਹਿਫਿਲ ਵਿਚ ਅੱਪੜੇ ਤਾਂ ਕੁਝ ਲੇਟ ਹੀ, ਫਿਰ ਵੀ ਉਨ੍ਹਾਂ ਢੋਲ ਦੀ ਥਾਪ ਨਾਲ ਸਾਡਾ ਸਵਾਗਤ ਕੀਤਾ। ਇਥੋਂ ਦੇ ਸਟੇਜ ਸਕੱਤਰ ਚੋਧਰੀ ਬਾਦਲ ਦੀ ਖੁੱਲ੍ਹੀ-ਡੁੱਲ੍ਹੀ ਪੰਜਾਬੀ ਨੇ ਬੜਾ ਲੁਤਫ਼-ਅੰਦੋਜ਼ ਕੀਤਾ। ਏਥੇ ਇਕ ਮੁੰਡੇ ਨੇ ਆਪਣਾ ਇਕ ਗੀਤ ਗੋ ਕੇ ਸੁਣਾਇਆ ਤੇ ਬਿਰਹਾ ਵਿਚ ਗੜੁੱਚ ਕਰ ਦਿੱਤਾ—

"ਲੈ ਚੱਲੇ ਨੀ ਖੇੜੇ ਮੈਨੂੰ ਨਾਲ,
ਧੀਦੋ ਵੇ ਮੈਨੂੰ ਆਪ ਰੱਖ ਲੈ।"

੧੨ ਤਰੀਕ ਨੂੰ ਬਲੀ ਸਿੰਘ ਕਹਿਣ ਲੱਗਾ—ਜ਼ਾਹਿਦ ਸਾਹਿਬ ਨੂੰ ਅਰਜ਼ ਕਰੀਏ... ਕੱਲ੍ਹ ਨੂੰ ਵਾਪਸ ਜਾਣ ਦੀ ਇਜਾਜ਼ਤ ਦੇ ਦੇਣ, ਤਾਂ ਅੱਜ ਲਾਲੇਪੁਰੋਂ ਹੋ ਕੇ ਸ਼ਾਮ ਨੂੰ ਲਾਹੌਰ ਚਲੇ ਜਾਈਏ। ੧੦ ਕੁ ਵਜੇ ਮੁਮਤਾਜ਼ ਸਾਡੇ ਕਮਰੇ ਵਿਚ ਆਇਆ, ਤਾਂ ਮੈਂ ਉਹਨੂੰ ਕੋਲ ਬਿਠਾ ਕੇ ਸ੍ਰੀ ਭੈਣੀ ਸਾਹਿਬ ਵਾਲੇ ਪ੍ਰੋਗਰਾਮ ਦਾ ਕਾਰਡ ਪੜ੍ਹ ਕੇ, ਉਹਦੇ ਵੱਲ ਵੇਖਿਆ।... ਤਾਂ ਕਹਿਦਾ, ਅੱਜ ਜੋ ਚਾਰ ਕਾਲਜਾਂ ਸਕੂਲਾਂ ਵਿਚ ਤੁਹਾਨੂੰ ਲਿਜਾਣ ਦੀ ਹਾਮੀ ਭਰ ਚੁੱਕਿਆਂ, ਤਾਂ ਉਸ ਦਾ ਕੀ ਬਣੇਗਾ ? ਸਾਡੇ ਕਮਰਿਓਂ ਬਾਹਰ ਨਿਕਲਣ ਵੇਲੇ ਅੱਗੋਂ ਡਾਂਗ ਫੜ ਕੇ ਖੜੋ ਗਿਆ—"ਬਾਬਿਓ! ਤੁਸੀਂ ਕੱਲੇ ਬਹਿ ਕੇ ਆਪਣੀ ਵੱਖਰੀ ਖਿਚੜੀ ਪਕਾਣ ਲੱਗ ਪਏ ਓ। ਅੱਜ ਤੋਂ ਤਿੰਨਾਂ ਦਾ ਡੇਰਾ ਵੱਖੋ ਵੱਖਰਾ ਕਰ ਦਿੱਤਾ ਜਾਏਗਾ।" ਉਹਦੇ ਚਾਰੇ ਭਰਾ ਤੇ ਦੋ ਤਿੰਨ ਦੋਸਤ ਹੱਸ ਹੱਸ ਦੋਹਰੇ ਹੋ ਰਹੇ ਸਨ। ਤਾਂ ਮੈਨੂੰ 'ਜੱਸ-ਜੀਵਨ' ਵਿਚ ਲਿਖੀ ਇਕ ਸਾਧ ਵੱਲੋਂ, ਡਾਂਗ ਨਾਲ, ਸਿੱਖਾਂ ਸਾਧਾਂ ਨੂੰ ਰੋਕਣ ਦੀ ਸਾਖੀ ਸਾਕਾਰ ਹੋ ਗਈ ਜਾਪੀ।

ਅੱਜ ਸਭ ਤੋਂ ਪਹਿਲਾਂ ਇਕ ਸਰਕਾਰੀ ਕਾਲਜ ਵਿਚ ਫੰਕਸ਼ਨ ਹੋਇਆ। ਸਿਰ ਮੂੰਹ ਲਪੇਟੇ ਬਕਾਲ ਬੁੱਕਲ ਮਾਰੀ ਇਕ ਲੜਕੀ ਸਟੇਜ ਸੱਕਤਰ ਦੇ ਫਰਜ਼ ਇਸ ਖੁਸ਼-ਅਸਲੂਬੀ ਨਾਲ ਸਰ-ਅੰਜਾਮ ਦੇ ਰਹੀ ਸੀ ਕਿ ਵੇਖ ਸੁਣ ਕੇ ਹੈਰਾਨੀ ਹੋ ਰਹੀ ਸੀ। ਪਰਿਸੀਪਲ ਕਿਸੇ ਨੂੰ ਕੋਈ ਹਦਾਇਤ ਨਹੀਂ ਸੀ ਦੇ ਰਿਹਾ। ਬੱਚੇ ਆਪਣਾ ਆਪ ਸਾਰਾ ਪ੍ਰੋਗਰਾਮ ਸੰਭਾਲਦੇ ਪਏ ਸਨ। ਇਕ ਚਿੱਟੀ ਦਾਹੜੀ ਵਾਲੇ ਬਹੁਤ ਹੀ ਖੂਬਸੂਰਤ ਮੌਲਵੀ ਨੇ ਪੰਜਾਬੀ ਦੀ ਬਹੁਤ ਵਧੀਆ ਕਵਿਤਾ ਸੁਣਾਈ। ਫਿਰ ਇਸ ਕਵਿਤਾ ਵਾਲੀ ਉਰਦੂ 'ਚ ਛਪੀ ਕਿਤਾਬ ਸਾਰਿਆਂ ਨੂੰ ਪੇਸ਼ ਕੀਤੀ।

ਬਾਅਦ ਵਿਚ ਜਦੋਂ ਮੁਮਤਾਜ਼ ਨੇ ਸਾਨੂੰ ਚਿੱਟੇ ਫਰਿਸ਼ਤੇ ਆਖਿਆ ਤਾਂ ਬੱਚੀਆਂ ਤਾਂ ਸਾਨੂੰ ਚਿੰਬੜ ਹੀ ਗਈਆਂ.... "ਬਾਬਾ ਜੀ ਸਾਨੂੰ ਨੇਕ ਦੁਆ ਦਿਓ! ਸਾਡੀਆਂ ਕਾਪੀਆਂ ਤੇ ਕੁਝ ਨਾ ਕੁਝ ਲਿਖ ਦਿਓ, ਜਾਂ ਸਾਡੇ ਸਿਰਾਂ 'ਤੇ ਹੱਥ ਹੀ ਰੱਖ ਦਿਓ।" ਇਨ੍ਹਾਂ ਵਿਚ ਸਿਰ-ਮੂੰਹ ਲਪੇਟੀ ਦੇਵੀਆਂ ਵੀ ਲਗਦੀਆਂ ਸਨ ਤੇ ਖੁੱਲ੍ਹੇ ਕੇਸਾਂ ਵਾਲੀਆਂ ਪਰੀਆਂ ਵੀ ਜਾਪਦੀਆਂ ਸਨ।

ਇਸ ਤੋਂ ਬਾਅਦ ਇਕ ਪ੍ਰਾਈਵੇਟ ਨਿੱਜੀ ਕਾਲਜ ਵਿਚ ਅੱਪੜੇ। ਏਥੋਂ ਦੀ ਸਟੇਜ ਸਕੱਤਰ ਇਕ ਬੱਚੀ.... ਨਾ ਮੂੰਹ ਸਿਰ ਲਪੇਟਿਆ, ਨਾ ਖੁੱਲ੍ਹੇ ਕੇਸ, ਸਾਡੇ ਭਾਰਤੀ ਬੇਟੀਆਂ ਵਾਂਗ ਸਿਰ ਤੇ ਜੂੜਾ, ਪਰ ਚੁੰਨੀ ਸਿਰੋਂ ਢਿਲਕਣ ਨਹੀਂ ਦਿੱਤੀ। ਇਸ ਨੇ ਹਰ ਕਿਸੇ ਨੂੰ ਪੇਸ਼ ਕਰਨ ਲੱਗਿਆਂ ਉਰਦੂ ਦੇ ਢੁਕਵੇਂ ਸ਼ਿਅਰ ਆਖੇ ਕਿ ਅਸੀਂ ਕੀ, ਸਾਰੇ ਈ ਹੈਰਾਨ ਰਹਿ ਗਏ।

ਫਿਰ ਇਕ ਸਕੂਲ ਵਿਚ ਗਏ ਤਾਂ ਉਥੇ ਵੀ ਸਟੇਜ ਇਕ ਲੜਕੀ ਸੰਭਾਲੀ ਬੈਠੀ ਸੀ। ਜਿਹੜੇ ਥਾਂ ਵੀ ਗਏ, ਉਥੇ ਈ ਇੰਜ ਲੱਗੇ ਜਿਵੇਂ ਮੁੱਖ ਮਹਿਮਾਨ ਮੁਮਤਾਜ਼ ਹੀ ਹੈ।.... ਤੇ ਇਸ ਮੁਮਤਾਜ਼ ਨੇ ਅੱਗੋਂ ਸਾਨੂੰ ਬਾਬਿਆਂ ਤੋਂ ਅੱਗੇ 'ਚਿੱਟੇ ਫਰਿਸ਼ਤੇ' ਕਹਿ ਕੇ ਪੇਸ਼ ਕਰਨਾ ਸ਼ੁਰੂ ਕਰ ਦਿੱਤਾ। ਵੈਸੇ ਤਾਂ ਇਹ ਸਾਰੀ ਇੱਜ਼ਤ ਦਾ ਸ਼ਰਫ਼ ਸਤਿਗੁਰੂ ਰਾਮ ਸਿੰਘ ਦੇ ਬਾਣੇ ਤੇ ਜੀਵਨ-ਜਾਚ ਨੂੰ ਜਾਂਦਾ ਹੈ। ਬੱਚੀਆਂ ਤਾਂ ਸਗੋਂ ਭੋਲੀਆਂ ਹੁੰਦੀਆਂ ਹਨ.... ਦੂਸਰੇ ਥਾਂ ਜਾਣ ਤੋਂ ਲੇਟ ਕਰ ਦੇਂਦੀਆਂ।

ਅਜੇ ਇਕ ਮੋਟਰਸਾਇਕਲ (ਯਾਮਾ) ਕੰਪਨੀ ਵਿਚ ਵੀ ਜਾਣਾ ਸੀ। ਅਸਾਂ ਵੇਖਿਆ ਕਿ ਬਹੁਤ ਸਿਆਣੇ ਜਿਹੇ ਜਾਪਦੇ ਸੱਜਣ ਕਰੀਬਨ ਸਵੇਰ ਤੋਂ ਹੀ ਮੁਮਤਾਜ਼ ਨਾਲ ਨੇੜੇ ਹੋ ਕੇ ਘੜੀ-ਮੁੜੀ ਜਿਵੇਂ ਕੋਈ ਅਰਜ਼-ਦਾਸ਼ਤ ਮਨਜ਼ੂਰ ਕਰਾ ਰਹੇ ਹੋਣ। ਫੈਕਟਰੀ ਤੋਂ ਬਾਅਦ ਉਹ ਸੱਜਣ ਖੁਸ਼ ਰੌਅ ਵਿਚ ਰੁਖਸਤ ਹੋ ਗਏ, ਤਾਂ ਮੁਮਤਾਜ਼ ਨੇ ਸਾਨੂੰ ਦੱਸਿਆ ਕਿ ਗੌਰਮਿੰਟ ਸਕੂਲ-ਕਮ-ਕਾਲਜ ਵਾਲੇ, ਇਸ ਦਾ ਦੋ ਸੌ ਸਾਲਾ ਜਸ਼ਨ ਮਨਾ ਰਹੇ ਹਨ। ਉਹ ਚਾਹੁੰਦੇ ਹਨ ਕਿ ਇਥੋਂ ਸੱਠ ਸਾਲ ਪਹਿਲਾਂ ਪੜ੍ਹ ਕੇ ਜਾਣ ਵਾਲੇ ਤਾਲਿਬ ਇਲਮ ਦਾ ਅਸੀਂ ਸਪੈਸ਼ਲ ਫੰਕਸ਼ਨ ਵਿਚ ਸਨਮਾਨ ਕਰੀਏ।

ਯੂਨੀਵਰਸਿਟੀ ਕੈਂਪਸ ਵਾਲੇ ਲੈਕਚਰ ਵਿਚ ਮਾਸਟਰ ਜੀ ਨੇ ਹਓਕਾ ਭਰਿਆ ਸੀ ਕਿ ਸੱਠ ਸਾਲ ਪਹਿਲਾਂ ਮੈਂ ਗੁਜਰਾਂ ਵਾਲੇ ਦੇ ਸਰਕਾਰੀ ਸਕੂਲ ਵਿਚੋਂ ਦਸਵੀਂ ਕਰ ਕੇ ਗਿਆ ਸਾਂ ਤੇ ਸੱਜਣ ਪ੍ਰਿੰਸੀਪਲ ਸਾਹਿਬ ਉਦੋਂ ਦੇ ਹੀ ਜ਼ਾਹਿਦ ਮੁਮਤਾਜ਼ ਮਗਰ ਲੱਗੇ ਹੋਏ ਸਨ। ਸਾਰੀ ਗੱਲ ਸਮਝ ਕੇ ਅਸਾਂ ਤਿੰਨਾਂ ਆਪਸ ਵਿਚੀਂ ਨਜ਼ਰਾਂ ਮਿਲਾਈਆਂ ਕਿ ਇਕ ਦਿਨ ਹੋਰ ਲੇਟ ਹੋ ਗਏ ਆਂ।

ਸ਼ਾਮ ਨੂੰ ਮੇਜ਼ ਦੁਆਲੇ ਬੈਠੇ ਸਾਂ, ਮੁਮਤਾਜ਼ ਅੰਦਰੋਂ ਇਕ

ਬੜੀ ਖੂਬਸੂਰਤ ਕੁੱਲੇ ਵਾਲੀ ਸਜੀ ਹੋਈ ਦਸਤਾਰ ਲੈ ਕੇ ਆਇਆ ਤੇ ਅਚਾਨਕ ਮੇਰੇ ਪੈਰਾਂ ਤੇ ਰੱਖ ਕੇ ਆਖਣ ਲੱਗਾ— "ਬਾਬਿਓ! ਨਾ ਜਾਓ ਓਏ"। ਅਸੀਂ ਤਾਂ ਹੱਕੇ ਬੱਕੇ ਰਹਿ ਗਏ। ਫਿਰ ਮੈਂ ਪੱਗ ਚੁੱਕ ਕੇ ਉਹਦੇ ਹੱਥ ਫੜਾਂਦਿਆਂ ਬੇਨਤੀ ਕੀਤੀ— ਬਸ ਮੁਮਤਾਜ਼! ਜਦੋਂ ਤੂੰ ਆਖੇਂਗਾ, ਉਦੋਂ ਹੀ ਜਾਵਾਂਗੇ—ਤੇ ਅਸੀਂ ਬਗ਼ਲਗੀਰ ਹੋ ਗਏ। ਅੱਖਾਂ ਸਾਰਿਆਂ ਦੀਆਂ ਗਿੱਲੀਆਂ ਹੋ ਗਈਆਂ। ਏਨੀ ਬੇਲੌਸ ਮੁਹੱਬਤ ਕਿਸੇ ਨੂੰ ਕੋਈ ਕਰ ਸਕਦਾ ਏ ?

ਸ਼ਾਮ ਨੂੰ ਹਨੇਰੇ ਪਏ ਕਹਿਣ ਆ ਗਿਆ, "ਜਲਦੀ ਕਰੋ ਗੁਜਰਾਂ ਵਾਲੇ ਦੇ ਡੀ. ਸੀ. ਓ. ਰਾਓ ਸਾਹਿਬ (ਡਿਪਟੀ ਕਮਿਸ਼ਨਰ) ਇੰਤਜ਼ਾਰ ਕਰਦੇ ਪਏ ਨੇ। ਕਾਰ ਤੇ ਲੱਦ ਕੇ ਡੀ. ਸੀ., ਘਰ ਲੈ ਗਿਆ । ਅੱਗੇ ਸੱਚੀਂ ਈ ਉਡੀਕ ਹੋ ਰਹੀ ਸੀ। ਗੌਰਮਿੰਟ ਸਕੂਲ ਦੇ ਪ੍ਰਿੰਸੀਪਲ ਤੇ ਕੁਝ ਹੋਰ ਮੁਅਜ਼ਜ਼ ਮਹਿਮਾਨ ਆਏ ਬੈਠੇ ਸਨ। ਰਾਉ ਸਾਹਿਬ ਨੌਜਵਾਨ ਬੜੇ ਜ਼ਿੰਦਾਦਿਲ ਅਫ਼ਸਰ ਹਨ। ਅੱਗੋਂ ਉੱਠ ਕੇ ਬੜੇ ਤਪਾਕ ਨਾਲ ਮਿਲੇ। ਡੇਢ-ਦੋ-ਕੁ ਘੰਟੇ ਦੀ ਸ਼ੇਅਰੋ-ਸ਼ਾਇਰੀ ਬਾਅਦ ਕਹਿਣ ਲੱਗੇ-ਕੋਈ ਹੋਰ ਕੰਮ ਜਾਂ ਸੇਵਾ ਹੋਵੇ ਤਾਂ ਦੱਸੋ। ਮੈਂ ਆਖਿਆ "ਸਾਨੂੰ ਮੁਮਤਾਜ਼ ਦੀ ਕੈਦ ਤੋਂ ਨਿਜਾਤ ਲੈ ਦਿਓ।" ਹੱਸ ਕੇ ਉਹਦੇ ਵੱਲ ਵੇਖਿਓ ਨੇ.... ਤਾਂ ਕਹਿੰਦਾ—ਮੇਰੀ ਅਪੀਲ ਹੈ, ਇਨ੍ਹਾਂ ਨੂੰ ਇਕ ਮਹੀਨੇ ਦੀ ਕੈਦ ਕਰਕੇ, ਮੇਰੇ ਘਰ ਬੰਦ ਕਰ ਦਿਓ। ਕੋਈ ਹਾਸਾ ਮਚਿਆ ? ਬਾਅਦ ਪ੍ਰਿੰਸੀਪਲ ਨੇ ਅਰਜ਼ ਕੀਤੀ ਸਕੂਲ ਵੱਲੋਂ ਜੋ ਮੋਮੈਂਟੋ ਇਨ੍ਹਾਂ ਨੂੰ ਆਰਜ਼ ਕਰਨੇ, ਉਹਦੇ ਵਾਸਤੇ ਵਕਤ ਕੱਢੋ। ਰਾਓ ਸਾਹਿਬ ਦੇ ਹਾਂ ਕਹਿਣ 'ਤੇ ਵਕਤ ਮੁਕੱਰਰ ਹੋ ਗਿਆ। ੧੪ ਤਰੀਕ ਸਵੇਰੇ ਗਿਆਰਾਂ ਵਜੇ।

ਰਾਤ ੧੧ ਵਜੇ ਘਰ ਆ ਕੇ ਸੌ ਕੁ ਮਹਿਮਾਨਾਂ ਸਾਹਵੇਂ ਗ਼ਜ਼ਲ ਮਹਿਫ਼ਿਲ ਸ਼ੁਰੂ ਹੋ ਗਈ, ਜੋ ਸਵੇਰੇ ਦੋ ਵਜੇ ਤੱਕ ਚੱਲਦੀ ਰਹੀ। ਇਸ ਮਹਿਫ਼ਿਲ ਵਿਚ ਹੀ, ਇਕ ਨੌਜਵਾਨ ਦੀ ਚੀਨੀ ਬੀਵੀ ਆਈ। ਏਹ ਮੁਮਤਾਜ਼ ਦੀ ਮੂੰਹ-ਬੋਲੀ ਬੇਟੀ ਬਣੀ ਹੋਈ ਸੀ। ਇਸ ਚੀਨੀ ਮੂੰਹ-ਬੋਲੀ ਬੇਟੀ ਤੋਂ ਭਾਰਤ ਦੇ ਮੂੰਹ-ਬੋਲੇ ਬੇਟੇ ਰਮਨਦੀਪ ਨੂੰ ਰੱਖੜੀ ਬੰਨ੍ਹਾਈ ਗਈ। ਜਾਣੋਂ ਸਾਡੇ ਸਾਹਵੇਂ ਇਕ ਇੰਟਰਨੈਸ਼ਨਲ ਪਰਿਵਾਰ ਸਾਕਾਰ ਹੋਇਆ ਬੈਠਾ ਹੈ। ਇਹ ਇਨਸਾਨੀਅਤ ਦੀ ਮੂੰਹ-ਬੋਲਦੀ ਤਸਵੀਰ ਸੀ।

ਏਹ ਜ਼ਾਹਿਦ ਮੁਮਤਾਜ਼ ਕੈਂਪਸ ਦੇ ਹਜ਼ਾਰਾਂ ਬੱਚਿਆਂ, ਸੈਂਕੜੇ ਸਹਾਫ਼ੀਆਂ ਸਾਹਵੇਂ ਮੌਲਵੀਆਂ ਦੀ ਫੌਜੀ ਹਕੂਮਤ ਵਿਚ ਇੰਜ ਲਲਕਾਰੇ ਮਾਰਦਾ ਸੀ। "ਬੱਚਿਓ, ਪੜ੍ਹੋ! ਖੂਬ ਪੜ੍ਹੋ ! ਡਿਗਰੀਆਂ ਲੈ ਕੇ ਜੱਜ ਬਣੋ, ਡੀ. ਸੀ. ਬਣੋ.... ਐਸ. ਪੀ. ਬਣੋ, ਪ੍ਰਿੰਸੀਪਲ ਬਣੋ, ਦਿਮਾਗ਼ ਖੁੱਲ੍ਹੇ ਰੱਖੋ, ਇਨ੍ਹਾਂ ਮੜੇ ਮੌਲਵੀਆਂ ਦੀ ਪ੍ਰਵਾਹ ਨਾ ਕਰੋ। ਜਿੱਥੇ ਕਿਸੇ ਨੂੰ ਕੋਈ ਦਿੱਕਤ ਆਵੇ, ਮੈਨੂੰ ਦੱਸੋ! ਮੈਂ ਤੁਹਾਡੇ ਨਾਲ ਹਾਂ।" ਇਤਨਾ ਬੇ-ਬਾਕ ਤਾਂ ਅਸੀਂ ਏਥੇ ਲੋਕਰਾਜ ਵਿਚ ਵੀ ਨਹੀਂ ਬੋਲ ਸਕਦੇ।

੨ ਵਜੇ ਸਿਆਲਕੋਟ ਜ਼ਿਲ੍ਹੇ ਦੇ ਪਿੰਡ ਸਤਰਾਹ ਤੋਂ ਆਏ ਚੌਲ ਮਿੱਲਾਂ ਵਾਲੇ ਰਾਣਾ ਸਾਹਿਬ ਨੇ ਤਰਲੇ ਮਿੰਨਤਾਂ ਕਰਕੇ ਮੁਮਤਾਜ਼ ਨੂੰ ਮਨਾਇਆ ਕਿ ਕੱਲ੍ਹ ਸ਼ਾਮ ਦੀ ਮਹਿਫਲ 'ਸਤਰਾਹ' ਹੋਵੇਗੀ।

ਅੱਜ ਇਕ ਸਰਕਾਰੀ ਕਾਲਜ ਵੱਲ ਜਾਣ ਤੋਂ ਪਹਿਲਾਂ, ਦੋ ਕਿਲੋ ਗੁਲਾਬ ਦੀਆਂ ਪੱਤੀਆਂ ਤੇ ਇਕ ਵਧੀਆ ਹਰੀ ਚਾਦਰ ਲੈ ਕੇ, ਰਸਤੇ ਵਿਚ ਪੈਂਦੇ ਜ਼ਾਹਿਦ ਦੇ ਨਿੱਜੀ ਕਬਰਸਤਾਨ ਵਿਚ ਪਹੁੰਚੇ। ਏਹਨਾਂ ਦੇ ਵਾਲਿਦ ਨਿਆਜ਼ ਸਾਹਿਬ ਦੀ ਕਬਰ ਤੇ ਚਾਦਰ ਚੜ੍ਹਾ ਕੇ, ਪੱਤੀਆਂ ਬਖੇਰੀਆਂ। ਸਾਰਿਆਂ ਖ਼ੁਦਾ ਅੱਗੇ ਉਨ੍ਹਾਂ ਦੀ ਆਤਮਕ ਸ਼ਾਂਤੀ ਵਾਸਤੇ ਦੁਆ ਮੰਗੀ।

ਇਕ ਸਰਕਾਰੀ ਕਾਲਜ ਵਿਚ ਥੋੜ੍ਹਾ ਠਹਿਰ ਕੇ ਮਾਸਟਰ ਅਮਰੀਕ ਸਿੰਘ ਜੀ ਦੇ ਸਕੂਲੇ ਬੱਚਿਆਂ ਦੇ ਵੱਡੇ ਇਕੱਠ 'ਚ ਪੁੱਜੇ। ਮਾਸਟਰ ਜੀ ਆਪਣੇ ਲੰਗਰ, ਪੜ੍ਹਨ ਕਮਰੇ, ਆਪਣੀ ਸੀਟ ਤੇ ਬੈਠ ਕੇ ਭਾਵੁਕ ਹੋ ਗਏ। ਆਪਣੇ ਸਕੂਲ ਦੇ ਦਰੋ-ਦੀਵਾਰਾਂ ਨੂੰ ਦਿਵਾਨਿਆਂ ਹਾਰ ਚੁੰਮਦੇ ਫਿਰਨ। ਪ੍ਰਿੰਸੀਪਲ, ਸਟਾਫ ਤੇ ਬੱਚਿਆਂ ਸਣੇ ਮਾਸਟਰ ਜੀ ਦੇ ਪਿੱਛੇ-ਪਿੱਛੇ ਤੁਰੇ ਫਿਰਦੇ ਰਹੇ। ਸਟੇਜ ਤੇ ਕੁਝ ਕਹਿਣ ਦੀ ਵਾਰੀ ਆਈ, ਮਾਸਟਰ ਜੀ ਤੋਂ ਗੱਲ ਨਾ ਹੋਵੇ। ਇਕ ਪੰਜਾਬੀ ਨੇ ਕਮਾਲ ਦੀ ਕਵਿਤਾ ਆਖੀ। ਦੋ ਤਿੰਨ ਹਜ਼ਾਰ ਬੱਚਿਆਂ ਮਾਸਟਰ ਜੀ ਦਾ ਤਾਲੀਆਂ ਨਾਲ ਭਰਪੂਰ ਸਵਾਗਤ ਕੀਤਾ। ਪਿਛਲੇ ਪਹਿਰ ਜ਼ਾਹਿਦ ਮਲਿਕ ਨਾਲ ਲਾਲੇਪੁਰ ਗਏ। ਮਾਸਟਰ ਜੀ ਦਾ ਘਰ ਨਾ ਲੱਭੇ! ਇਕ ਆਦਮੀ ਆ ਕੇ ਆਂਹਦਾ— ਆਓ ਮੈਂ ਲੱਭ ਕੇ ਦਿਆਂ।" ਇਕ ਘਰ ਦਾ ਦਰਵਾਜ਼ਾ ਖੜਕਾ ਕੇ ਆਂਹਦਾ— "ਨਿਕਲੋ ਓਏ ਘਰੋਂ ਬਾਹਰ, ਮਕਾਨ ਦੇ ਮਾਲਕ ਆ ਗਏ ਜੇ!" ਘਰ ਵਾਲੇ ਹੈਰਾਨ ਜਹੇ ਬਾਹਰ ਆਏ ਤਾਂ ਹਾਸੜ ਮੱਚ ਗਈ। ਮਾਸਟਰ ਜੀ ਘਰ ਦੀ ਦੋ ਬੁੱਕ ਮਿੱਟੀ ਚੁੱਕ ਲਿਆਏ। ਮਿੱਟੀ ਤਾਂ ਮੈਂ ਵੀ ਆਪਣੇ ਗ੍ਰਾਂ ਦੀ ਲਿਔਂਦਾ... ਪਰ ਨਜ਼ੀਰ ਬਸ਼ੀਰ ਤੇ ਰਹਿਮਤ ਦੇ ਵਿਛੋੜੇ ਨੇ ਬੇਦਿਲ ਬੇਵਤਨਾ ਈ ਕਰ ਦਿੱਤਾ ਸੀ।

੬ ਵਜੇ ਨੂੰ ਗੁਜਰਾਂ ਵਾਲੇ ਆ ਕੇ ਖਰੀਦਾਰੀ ਜਿਹੀ ਕੀਤੀ। ਸ਼ਾਮ ੭ ਵਜੇ 'ਸਤਰਾਹ ਪੁਜਣਾ ਸੀ। ਮੁਮਤਾਜ਼ ਦੇ ਚਾਰੇ ਭਰਾ, ਪੰਜ ਸੱਤ ਦੋਸਤ, ਚਾਰ-ਪੰਜ ਕਾਰਾਂ; ਇਕ ਡੀ. ਐਸ. ਪੀ. ਦੀ ਨੀਲੀ ਬੱਤੀ ਵਾਲੀ ਗੱਡੀ, ਸਵਾ ਸੱਤ ਵਜੇ ਤੋਂ ਬਾਅਦ ਘਰੋਂ ਨਿਕਲੇ। ਸਫਰ ਤਾਂ ੪੦-੪੫ ਕਿਲੋਮੀਟਰ ਹੀ ਸੀ, ਪਰ ਸੜਕ ਏਨੀ ਟੁੱਟੀ-ਭੱਜੀ ਕਿ ੯ ਵਜੇ ਮਸੀਂ ਪਹੁੰਚੇ। ਅੱਗੇ ਸੜਕ ਤੇ ਰਾਤ, ਡੇਢ ਦੋ ਸੌ ਆਦਮੀ ਢੋਲ ਵਜਾ ਕੇ ਭੰਗੜਾ ਪਾਂਦੇ ਨਜ਼ਰ ਆਏ। ਸੋਚਿਆ ਕਿਸੇ ਬਾਰਾਤ ਦੀ ਇੰਤਜ਼ਾਰ ਕਰਦੇ ਪਏ ਹੋਣਗੇ। ਨੇੜੇ ਜਾ ਕੇ ਗੱਡੀਆਂ ਤੋਂ ਉੱਤਰੇ, ਤਾਂ ਉਹ ਸਾਡੇ ਗਲਾਂ ਵਿਚ ਹਾਰ ਪਾ ਕੇ ਸਾਨੂੰ ਵਿਚ ਲੈ ਕੇ, ਅਸਲੀ ਸਿਆਲਕੋਟੀ ਭੰਗੜਾ ਪਾਂਦੇ ਤੁਰ ਪਏ। ਢੋਲ ਵਾਲੇ ਦਾ ਹੱਥ ਏਨਾ ਸਧਿਆ ਹੋਇਆ ਸੀ ਕਿ ਸਾਡੇ ਪੈਰ ਵੀ ਤਾਲ ਦੇਣ ਤੇ ਮਜਬੂਰ ਹੋ ਗਏ। ਚੌਲ

ਮਿੱਲਾਂ ਵਾਲੇ ਰਾਣਾ ਸਾਹਿਬ ਦਾ ਇਕ ਭਰਾ ਡੇਢ ਕੁਅੰਟਲ ਤੋਂ ਉਤੇ ਹੋਏਗਾ। ਪਰ ਉਹ ਏਨੇ ਹੌਲੇ ਪੈਰ ਭਜਾ ਫਿਰੇ, ਜਿਵੇਂ ੪੦ ਕਿਲੋ ਵਜ਼ਨ ਹੋਵੇ। ਉੱਝ ਰੋਟੀ ਖਾਣ ਲੱਗਿਆਂ ਦਾਲ ਸਬਜ਼ੀ ਸੇਵੀਆਂ ਦਾ ਡੋਂਗਾ ਈ ਕੱਲਾ ਕਾਬੂ ਕਰ ਲਵੇ।

ਰਾਤ ੧੧.੩੦ ਵਜੇ ਤੁਰਨ ਲੱਗਿਆਂ ਸਾਨੂੰ ਹਰ ਇਕ ਨੂੰ, ਇਕ ਥੈਲਾ ੪੦ ਕਿਲੋ ਵਧੀਆ ਬਾਸਮਤੀ ਚੌਲਾਂ, ਸ਼ਾਨਦਾਰ ਸੂਟਾਂ ਨਾਲ ਪਾਕਿਸਤਾਨ ਦੀ ਮਸ਼ਹੂਰ ਮਲਮਲ, ੩੭੬ ਦੀਆਂ ਦਸਤਾਰਾਂ ਭੇਟ ਕੀਤੀਆਂ। ਅਸਾਂ ਕੋਈ ਗੱਲ ਕਰਨੀ ਚਾਹੀ ਤਾਂ ਮੁਮਤਾਜ਼ ਦਾ ਯੱਕ ਹੁਕਮ ਹੋਇਆ—ਬੋਲਣਾ ਨਹੀਂ। ਰਾਤ ਘਰੇ ਆ ਕੇ ੨ ਵਜੇ ਤੱਕ ਚੁਟਕਲੇਬਾਜ਼ੀ ਚਲਦੀ ਰਹੀ। ਪਰਿਵਾਰ ਵਿਚ ਬੈਠਿਆਂ, ਮੁੰਡਾ ਭੈਣ ਅੱਗੇ ਬਾਤ ਪਾਂਦਾ ਹੈ। ਪਿਓ ਚੁਟਕਲਾ ਸਮਝਕੇ ਧੀ ਨੂੰ ਆਂਹਦਾ—ਕੰਜਰਾਂ ਦੀਏ, ਬੁੱਝੀਂ ਨਾ... ਚੁੱਪ ਕਰ ਜਾ। ਅੰਗਰੇਜ਼ ਹਿੰਦੂਆਂ, ਸਿੱਖਾਂ ਨਾਲ ਖ਼ੁਦਾ ਦੀ ਗੱਲ ਅੜ ਗਈ, ਬਾਕੀ ਮੰਨ ਗਏ, ਮੁਸਲਮਾਨ ਅਲੱਗ ਏ.... ਹੁਣ ਤਰਲੇ ਕਰਦੇ ਨੇ ਰੱਬ ਮੰਨਦਾ ਨਹੀਂ।

੧੪ ਸਵੇਰੇ ੧੦ ਵਜੇ ਸਾਰਾ ਪਰਿਵਾਰ 'ਕੱਠਾ ਹੋ ਗਿਆ। ਡੀ.ਐਸ.ਪੀ. ਡਾਕਟਰ ਆਦਿ ਗਲੇ ਮਿਲਦਿਆਂ ਦੀਆਂ ਅੱਖੀਂ ਗਿੱਲੀਆਂ।

ਰਾਓ ਸਾਹਿਬ ਡੀ.ਸੀ. ਦੇ ਗਏ। ਉਸ ਨੇ ਦਫਤਰੋਂ ਉਠ ਕੇ ਮੀਟਿੰਗ ਹਾਲ ਵਿਚ ਕਾਲਜਾਂ ਸਕੂਲਾਂ ਦੇ ਪ੍ਰਿੰਸੀਪਲਾਂ ਸਣੇਂ ਤਿੰਨਾਂ ਨੂੰ ਮੋਮੈਂਟੋ ਦੇ ਕੇ ਫੋਟੋ ਖਿਚਵਾਕੇ ਸਟਾਫ ਨੂੰ ਹੁਕਮ ਕੀਤਾ—"ਸਾਰੀਆਂ ਫੋਟੋਆਂ ਦੀ ਐਲਬਮ ਬਣਾ ਕੇ ਮੁਮਤਾਜ਼ ਸਾਹਿਬ ਨੂੰ ਦੇ ਦਿਓ"। ਫਿਰ ਮੈਨੂੰ ਕਹਿੰਦਾ, "ਮੁਮਤਾਜ਼ ਸਾਹਿਬ ਤੋਂ ਰਿਹਾਈ ਮਿਲ ਗਈ?" ਮੈਂ ਆਖਿਆ, "ਜੇ ਰਿਹਾਈ ਮਿਲੀ ਏ ਤਾਂ ਜਾਣ ਤੇ ਜੀ ਨਹੀਂ ਕਰਦਾ।" ਤੇ ਮੇਰੇ ਨਾਲ ਬਗਲਗੀਰ ਹੋ ਗਿਆ। ਵਾਹਗੇ ਨੂੰ ਜਾਣ ਵਾਲੀ ਕੋਰੋਲਾ ਵਿਚ ਸਮਾਨ ਧਰ ਕੇ ਬਹਿਣ ਲੱਗਿਆਂ, ਮੈਂ ਤੇ ਮੁਮਤਾਜ਼ ਨੇ ਮੋਢੇ ਭਿਉਂ ਲਏ... ਅੱਖਾਂ ਸਾਰਿਆਂ ਨੇ ਭਰ ਲਈਆਂ।

ਇਹ ਸਾਡਾ ਛੇਵਾਂ ਦਿਨ ਸੀ!!

(ਇਕ ਵਰਿਆਮ ਵੀਰੇ ਤੇ ਈ ਤਕਣਾ ਏ, ਜਿਹੜਾ ਕਿਸਾਨ ਦੀਆਂ ਉਲਝੀਆਂ ਨੂੰ ਸੁਲਝਾ ਸਕਦਾ ਏ। ਅਖੀਆਂ ਤੇ ਦਿਮਾਗ਼ ਨੇ ਜੋ ਕੁਝ ਵੇਖਿਆ ਤੇ ਸਮਝਿਆ ਏ-ਜੇ ਲਿਖ ਸਕਾਂ, ਏਦੂੰ ਚੌਗੁਣਾ ਹੋਰ ਬਣ ਸਕਦਾ ਏ। ਅਜੇ ਇਹੋ ਕੁਝ ਮਨਜ਼ੂਰ ਕਰ ਲਓ-ਸਾਧੂ ਸਿੰਘ ਕਿਸਾਨ)

*ਮਿਤੀ : 5-5-2007*
*ਪਿੰਡ ਤੇ ਡਾਕਖਾਨਾ ਬੁੱਧੀ ਮਾੜੀ*
*ਜ਼ਿਲ੍ਹਾ ਸਿਰਸਾ (ਹਰਿਆਣਾ)*
*ਫੋਨ -01698-280261*

## ਵਰਿਆਮ ਨੂੰ ਸਹਾਇਤਾ

| | |
|---|---|
| ਸ. ਸੰਤੋਖ ਸਿੰਘ ਸਫਰੀ ਪ੍ਰਸਿੱਧ ਪੰਜਾਬੀ ਸ਼ਾਇਰ | —੨੦੦-੦੦ |
| ਸ. ਚਰਨ ਸਿੰਘ ਸੀਚੇਵਾਲਵੀ | — ੨੦੦-੦੦ |
| ਸ. ਦਲਬੀਰ ਸਿੰਘ ਤਰਸ ਆਸਟ੍ਰੇਲੀਆ | —੧੫੦੦-੦੦ |
| ਸ. ਅਮਰਜੀਤ ਸਿੰਘ ਆਗਿਆ ਸਿੰਘ ਜਲੰਧਰ ਪਾਠ ਦੇ ਭੋਗ ਸਮੇਂ | — ੨੫੦-੦੦ |
| ਸੰਤ ਪ੍ਰੀਤਮ ਸਿੰਘ ਕਵੀ ਜੀ ਦੀ ਯਾਦ ਵਿਚ ਪਰਿਵਾਰ ਵੱਲੋਂ | — ੨੫੦-੦੦ |
| ਸ. ਸਤਿੰਦਰਪਾਲ ਸਿੰਘ ਜੀ ਮੰਡੀ ਹਿਮਾਚਲ ਵੱਲੋਂ: ਭਰਾਤਾ ਸ. ਦਵਿੰਦਰਪਾਲ ਸਿੰਘ ਨਮਿਤ ਪਾਠ ਦੇ ਭੋਗ ਸਮੇਂ | —੫੦੦-੦੦ |
| ਸ. ਹਰੀ ਸਿੰਘ ਭੋਗਲ ਲੀਡਜ਼ ਯੂ.ਕੇ. ਵੱਲੋ | — ੪੦੦੦-੨੫ |
| ਸ. ਗਿਆਨ ਸਿੰਘ ਸ਼ੀਤਾ ਗੁੜਗਾਓਂ ਸ. ਸੰਤੋਖ ਸਿੰਘ ਸ਼ੀਤਾ ਦਿੱਲੀ, ਸ. ਜੁਗਿੰਦਰ ਸਿੰਘ ਸ਼ੀਤਾ, ਜਲੰਧਰ, ਸ. ਇੰਦਰਪਾਲ ਸਿੰਘ ਸ਼ੀਤਾ, ਸ. ਦਰਸ਼ਨ ਸਿੰਘ ਸ਼ੀਤਾ ਪਰਿਵਾਰ ਵੱਲੋਂ ਅਪਣੀ ਮਾਤਾ ਜੀ ਬੀਬੀ ਸੰਤ ਕੌਰ ਦੇ ਨਮਿਤ ਬਰਸੀ ਦੇ ਭੋਗ ਸਮੇਂ | — ੧੦੦੦-੦੦ |

# ਸੰਤ ਸਤਬਚਨ ਸਿੰਘ ਦੀ ਯਾਦ ਵਿਚ

*—ਸੁਰਜੀਤ ਸਿੰਘ ਜੀਤ, ਲੰਡਨ*

ਸੰਤ ਸਤਬਚਨ ਸਿੰਘ ਜੀ ਦਾ ਜੀਵਨ ਇਕ ਜਿੰਦਾ ਜਾਗਦੀ ਮਿਸਾਲ ਸੀ ਗੁਰੂ ਦਾ ਸੱਚਾ ਸਿੱਖ-ਗੁਰਸਿੱਖ ਬਨਣ ਦੀ ਸਿਖਿਆ ਸੰਤ ਜੀ ਦੇ ਜੀਵਨ ਤੋਂ ਹੀ ਲਈ ਜਾ ਸਕਦੀ ਹੈ। ਹੱਥ ਕਾਰ ਵੱਲ ਚਿੱਤ ਯਾਰ ਵੱਲ ਉਹਨਾਂ ਦਾ ਕ੍ਰਿਆਤਮਿਕ ਜੀਵਨ ਸੀ।

ਆਪ ਜੀ ਨੇ ਬਹੁਤਾ ਸਮਾਂ ਸ਼ਹਿਰ ਮੋਸ਼ੀ ਤਨਜ਼ਾਨੀਆ (ਈਸਟ ਅਫਰੀਕਾ) ਵਿਚ ਗੁਜ਼ਾਰਿਆ। ੧੯੬੮ ਵਿਚ ਆਪ ਪਰਿਵਾਰ ਸਮੇਤ ਸਾਊਥਾਲ ਲੰਡਨ ਵਿਖੇ ਆ ਗਏ ਅਫਰੀਕਾ ਵਿਚ ਰਹਿੰਦਿਆਂ ਹੀ ਆਪਣੇ ਪੂਜਯ ਮਾਤਾ ਜੀ ਪਾਸੋਂ ਆਪ ਜੀ ਨੂੰ ਗੁਰਸਿੱਖੀ ਜੀਵਨ ਦੀ ਲਗਨ ਲਗੀ ਹੋਈ ਸੀ ਉਥੇ ਹੀ ਰਾਮਗੜ੍ਹੀਆ ਗੁਰਦੁਆਰੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਆ ਰਹੇ ਸਨ। ਇਥੇ ਇੰਗਲੈਂਡ ਆ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਾਰ ਬਖਸ਼ਿਸ਼ ਨਾਲ ਆਪ ਜੀ ਨੇ ਗੁਰ-ਮੰਤਰ ਪੁੱਛ ਲਿਆ ਫਿਰ ਨਾਮ ਜਪਨ ਦੀ ਐਸੀ ਰੰਗਤ ਚੜ੍ਹੀ ਕਿ ਕਾਫੀ ਸਮਾਂ ਆਪ ਦੀ ਮਸਤੀ ਨਹੀਂ ਉਤਰੀ।

ਦੁਨੀਆਵੀ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਆਪ ਜੀ ਨੂੰ ਐਸੀ ਰੰਗਤ ਚੜ੍ਹੀ ਕਿ ਸਤਿਗੁਰੂ ਦੇ ਸੱਚੇ ਸਿੱਖ, ਨਾਮ ਦੇ ਧਾਰਨੀ ਸਤਿਗੁਰੂ ਜੀ ਦੇ ਹੁਕਮ ਮੰਨਦਿਆ 'ਸਤਬਚਨ' ਹੀ ਇਹਨਾਂ ਦਾ ਮੁੱਖ ਕਰਮ ਹੋ ਗਿਆ। ਜੋ ਵੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਉਸੇ ਨੂੰ ਹੀ 'ਸਤਿਬਚਨ' ਕਰ ਪਾਲਿਆ।

ਜਦੋਂ ਤੋਂ ਆਪ ਜੀ ਨਾਮਧਾਰੀ ਸਿੱਖ ਸੰਗਤ ਵਿਚ ਆਏ ਤੱਦ ਤੋਂ ਹੀ ਮੁਢਲੇ ਕਾਰਕੁੰਨ ਅਤੇ ਮੁੱਖ ਸੇਵਕ ਬਣ ਵਿਚਰਨ ਲੱਗ ਪਏ ਸਨ। ਆਪ ਜੀ ਸ੍ਰੀ ਸਤਿਗੁਰੂ ਜੀ ਦੇ ਇੰਗਲੈਂਡ ਵਿਖੇ ਸੰਗਤਾਂ ਨੂੰ ਦਰਸ਼ਨ ਦੇਣ ਸਮੇਂ ਪਰਿਵਾਰਿਕ ਜ਼ਿੰਮੇਵਾਰੀਆਂ ਨੂੰ ਪਿੱਛੇ ਛੱਡ ਅੱਗੇ ਹੋ ਕੇ, ਸੰਤ ਹਰਚਰਨ ਸਿੰਘ ਰੰਧਾਵਾ ਜੀ ਨਾਲ ਮਿਲ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਸਰਵਨ ਕਰਨ ਤੇ ਸੇਵਾ ਅਤੇ ਕੀਰਤਨ ਕਰਨ ਵਿਚ ਮਸਤ ਰਹਿੰਦੇ ਸਨ। ਆਪ ਦੇ ਖਿਆਲ ਮੁੱਢ ਤੋਂ ਹੀ ਭਾਵੇਂ ਧਾਰਮਿਕ ਸਨ ਪ੍ਰੰਤੂ ਗੁਰਸਿੱਖੀ ਦੀ ਗੂੜ੍ਹ ਲਗਨ ਆਪ ਜੀ ਨੂੰ ਰੰਧਾਵਾ ਜੀ, ਸੰਤ ਕੁਲਦੀਪ ਸਿੰਘ ਚਾਨਾ, ਸੰਤ ਜੋਗਿੰਦਰ ਸਿੰਘ ਭਮਰਾ ਆਦਿ ਨਾਲ ਪ੍ਰਬੰਧਕ ਸੇਵਾ ਅਤੇ ਕੀਰਤਨ ਕਰਨ ਕਰਕੇ ਹੋਰ ਪੀਡੀ ਹੁੰਦੀ ਗਈ। ਜਿਥੇ ਸੰਤ ਰੰਧਾਵਾ ਜੀ ਬਾਕੀ ਪ੍ਰਬੰਧਕ ਇੰਤਜ਼ਾਮ ਤੇ ਸੇਵਾ ਕਰਦੇ ਸਨ, ਉਥੇ ਆਪ ਜੀ ਕੀਰਤਨ ਅਤੇ ਗੁਰਬਾਣੀ ਵਿਖਿਆਨ ਨਾਲ ਸੰਗਤਾਂ ਨੂੰ ਨਿਹਾਲ ਕਰਦੇ ਸਨ। ਸਾਊਥਾਲ ਵਿਚ ਸਭ ਤੋਂ ਪਹਿਲਾਂ ਆਪ ਜੀ ਦੇ ਗ੍ਰਹਿ ਤੋਂ ਹੀ ਸਪਤਾਹਿਕ ਨਾਮ-ਸਿਮਰਨ ਸ਼ੁਰੂ ਕੀਤਾ ਗਿਆ, ਆਪ ਦੇ ਗ੍ਰਹਿ ਵਿਖੇ ਹੀ ਆਸਾ ਦੀ ਵਾਰ ਦਾ ਕੀਰਤਨ ਤੇ ਸਪਤਾਹਿਕ ਦੀਵਾਨ ਸਾਧ ਸੰਗਤ ਦੇ ਇਕੱਠ ਦੀ ਪ੍ਰੰਪਰਾ ਸ਼ੁਰੂ ਹੋਈ। ਆਪ ਦਾ ਆਪਣਾ ਜੀਵਨ ਵੀ ਨਾਮ-ਭਜਨ ਸਿਮਰਨ ਵਿਚ ਰੰਗਿਆ ਗਿਆ ਉਹਨਾਂ ਦਾ ਨਿਤਨੇਮ, ਭਜਨ ਬੰਦਗੀ ਦਾ ਪ੍ਰਤਾਪ ਦਿਨੋ ਦਿਨ ਵੱਧਦਾ ਗਿਆ, ਆਪ ਕਹਿਣੀ ਅਤੇ ਕਰਨੀ ਦੇ ਪੂਰਨ ਗੁਰਸਿਖ ਸਨ ਜਿਸ ਕਰਕੇ ਆਪ ਵੱਲ ਵੇਖ ਵੇਖ ਹੀ ਬਹੁਤ ਸਾਰੇ ਛਿਪੇ ਸਿੱਖ ਵੀ ਪ੍ਰਗਟ ਹੋ ਗਏ ਅਤੇ ਗੁਰਸਿੱਖੀ ਵਿਚ ਵਾਧਾ ਹੋ ਗਿਆ। ਲਿਖਾਰੀ ਅਤੇ ਸਮਾਜਿਕ ਸੇਵਕ ਅਮਰਜੀਤ ਸਿੰਘ ਚੰਦਨ ਨੂੰ ਸਮਾਂ ਮਿਲਿਆ ਅਤੇ ਉਹਨਾਂ ਦਾ ਪ੍ਰੋਜੈਕਟ ਸੀ, 'ਬਰਤਾਨੀਆ-ਸਾਊਥਾਲ ਵਿਚ ਆਏ ਪਹਿਲੇ ਸਿੱਖ' ਉਹਨਾਂ ਸੰਤ ਸਤਬਚਨ ਸਿੰਘ ਜੀ ਦੀ ਹੀ ਪਹਿਲੀ ਇੰਟਰਵੀਊ ਕੀਤੀ ਅਤੇ ਦਸਿਆ ਕਿ ਉਹਨਾਂ ਆਪਣੀ ਮਰਯਾਦਾ ਬੜੀ ਪ੍ਰੱਪਕਤਾ ਨਾਲ ਰੱਖੀ ਹੋਈ ਹੈ ਅਤੇ ਆਪ ਕਈ ਵਾਰ (ਇੰਟਰ ਫੇਥ) ਅੰਤਰ-ਧਾਰਮਿਕ ਇਕੱਠਾਂ ਵਿਚ ਜਾ ਕੇ ਆਪਣੇ ਗੁਰਸਿੱਖੀ ਜੀਵਨ ਬਾਰੇ ਦਸਦੇ ਹਨ ਅਤੇ 'ਸ਼ਬਦ ਸੁਰਤ-ਨਾਮ ਅਭਿਆਸ' ਬਾਰੇ ਵਿਚਾਰਾਂ ਕਰਦੇ ਹਨ।' ਚੰਦਨ ਜੀ ਨੇ ਬੀ. ਬੀ. ਸੀ. ਲਈ ਕੀਤੀ ਇੰਟਰਵੀਊ ਵਿਚ ਸੰਤ ਜੀ ਦਾ ਇਹ ਸਰੂਪ ਪੇਸ਼ ਕੀਤਾ।

ਲੰਡਨ ਦੇ ਇਸ ਪੰਜਾਬੀ ਇਲਾਕੇ ਵਿਚ ਨਾਮਧਾਰੀ ਸਿੱਖ ਸੰਗਤ ਨੂੰ ਸੰਗਠਤ ਕਰਨ ਵਾਲੇ ਆਪ ਰੰਧਾਵਾ ਜੀ ਵਾਂਗ ਹੀ ਨੀਂਹ ਦਾ ਪੱਥਰ ਸਨ। ਆਪ ਦੇ ਉਦੱਮ ਨਾਲ ਅਤੇ ਅਮਲੀ ਜੀਵਨ ਨਾਲ ਸੰਗਤ ਦਿਨੋ ਦਿਨ ਤਰੱਕੀ ਕਰਦੀ ਗਈ। ਸੰਤ ਜੀ ਜਦੋਂ ਕੀਰਤਨ ਕਰਦੇ ਸ਼ਾਸਤਰੀ ਸੰਗੀਤ ਤੇ ਸੰਗੀਤਿਕ ਰਾਗਾਂ ਵਿਚ ਵੀ ਅਤੇ ਸਿਧੀਆਂ ਧਾਰਨਾ ਪੜ੍ਹ ਕੀਰਤਨ ਕਰਦੇ ਸਨ। ਕੀਰਤਨ ਵਿਚ ਇੰਨਾ ਰੱਸ ਸੀ ਕਿ ਘੰਟਿਆ ਬੱਧੀ ਸੰਗਤ ਨੂੰ ਕੀਰਤਨ ਦੇ ਅਨੰਦ ਵਿਚ ਜੋੜੀ ਰਖਦੇ ਸਨ। ਗੁਰਬਾਣੀ ਕੀਰਤਨ ਕਰਦਿਆਂ ਸਾਰੀ ਸੰਗਤ ਬਰਾਬਰ ਹੀ ਬੈਠਦੇ ਸਨ ਇੰਨੇ ਗੁਣੀ ਗਿਆਨੀ ਹੋਣ ਦੇ ਬਾਵਜੂਦ ਵੀ ਆਖਦੇ ਹੁੰਦੇ ਸਨ, 'ਸਾਡੀ ਸ਼ਾਨ ਸਤਿਗੁਰਾਂ ਦੀ ਸ਼ਾਨ ਦੇ ਤਨਿਕ ਮਾਤਰ ਵੀ ਨਹੀਂ ਹੈ।' ਕੀਰਤਨ ਅਤੇ ਭਜਨ ਬੰਦਗੀ ਦੇ ਗਿਆਨ ਦਾ ਆਪ ਨੂੰ ਬਿਲਕੁਲ ਮਾਣ ਨਹੀਂ ਸੀ। ਆਪ ਸੰਗਤ ਵਿਚ ਬੈਠ, ਸੰਗਤ ਨੂੰ ਸਾਧ ਸੰਗਤ ਦੇ ਰੂਪ ਵਿਚ ਇਕਠਿਆਂ ਬੈਠਣ, ਸਿਮਰਨ ਕਰਨ ਦੀ ਜਾਚ ਦੱਸੀ। ਆਪ ਨੇ ਅਮਲੀ ਜੀਵਨ ਰੂਪ

ਵਿਚ ਗੁਰੂ ਨਾਨਕ ਦੇਵ ਜੀ ਦੇ ਰੂਹਾਨੀ ਮਿਸ਼ਨ ਲਈ ਆਪਣੇ ਆਪ ਨੂੰ ਸਮਰਪਿਤ ਕੀਤਾ ਹੋਇਆ ਸੀ। ਆਪ ਅਤਿ-ਸਾਦਾ, ਪਵਿੱਤਰ ਸੰਜੀਦਾ ਅਤੇ ਬੜੇ ਹੀ ਮਿਲਾਪੜੇ ਸੁਭਾ ਜਹੇ ਉੱਚ ਗੁਣਾ ਦੇ ਮੁਜੱਸਮਾ ਸਨ। ਆਪ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਇੰਨੇ ਸ਼ਰਧਾਵਾਨ ਸਨ ਕਿ ਆਪ ਦੀ ਸਖਸ਼ੀਅਤ ਜਗਿਆਸੂਆਂ ਵਾਲੀ ਸੀ, ਉਹ ਜਾਣਦੇ ਸਨ ਕਿ ਸ੍ਰੀ ਸਤਿਗੁਰੂ ਜੀ ਅਲੌਕਿਕ ਸ਼ਕਤੀਆਂ ਦੇ ਮਾਲਕ ਹਨ।

ਇਕ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਆਪ ਜੀ ਨੂੰ ਹੁਕਮ ਕੀਤਾ ਕਿ, 'ਆਪਣਾ ਪੁੱਤਰ ਕਿਰਨਪਾਲ ਸਾਨੂੰ ਦੇ ਦਿਓ, ਅਸੀਂ ਇਸ ਨੂੰ ਸੰਗੀਤ ਸਿਖਾਉਣਾ ਹੈ।' ਉਸ ਸਮੇਂ ਪਰਿਵਾਰ ਵਿਚ ਉਹੋ ਬੱਚਾ ਆਪਣੀ ਸਕੂਲ ਵਿਦਿਆ ਖਤਮ ਕਰਨ ਉਪਰੰਤ ਅਗੋਂ ਪਰਿਵਾਰ ਦੀਆਂ ਆਸਾਂ ਉਮੀਦਾਂ ਦਾ ਪ੍ਰਤੀਕ ਸੀ। ਕਿਰਨਪਾਲ ਉਪਰ ਬਹੁਤ ਉਮੀਦਾਂ ਸਨ ਪਰ ਸ੍ਰੀ ਸਤਿਗੁਰੂ ਜੀ ਦੇ ਹੁਕਮ ਸੁਣਦਿਆਂ ਹੀ ਸੰਤਾਂ ਨੇ 'ਸਤਿਬਚਨ' ਕਹਿ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਨਾਲ ਝੋਲੀਆਂ ਭਰ ਲਈਆਂ।

ਇਸ ਮੁਲਕ, ਇਸ ਮਾਇਆਧਾਰੀ ਜੁੱਗ ਵਿਚ ਸੰਤਾਂ ਦੀ ਇਹ ਕੁਰਬਾਨੀ ਲਾਸਾਨੀ ਗਿਣੀ ਜਾਵੇਗੀ। ਆਪ ਜੀ ਨੇ "ਸਾਧ ਸੰਗਤ ਮਿਲਿ ਹੁਕਮਿ ਕਮਾਵੈ" ਨੂੰ ਹੀ ਆਪਣੀ ਜੀਵਨ ਧਾਰਾ ਬਣਾ ਲਿਆ ਸਾਰੇ ਦਾਅਵੇ ਛੱਡ ਦਿੱਤੇ, ਤੇ ਭਜਨ-ਬੰਦਗੀ ਅਤੇ ਸਾਧ ਸੰਗਤ ਵਿਚ ਸ਼ਬਦ ਕੀਰਤਨ ਦੀ ਸੇਵਾ ਨੂੰ ਹੀ ਮੁੱਖ ਨਿਸ਼ਾਨਾ ਬਣਾ ਲਿਆ।

ਭਾਵੇਂ ਆਪਣੇ ਆਪ ਵਿਚ ਰੁੱਝੇ ਹੋਣ ਕਰਕੇ ਆਪਣੀ ਜ਼ਾਤ ਵਿਚ ਖਚੱਤ ਹੋਣ ਕਰਕੇ ਸਾਡੇ ਵਿਚ ਆਪਣੀ ਵਖਰੀ ਹੋਂਦ ਦਾ, ਵਖੇਵੇਂ ਦਾ ਖਿਆਲ ਪੈਦਾ ਹੁੰਦਾ ਹੈ। ਦੁਨੀਆਵੀ ਜੀਵਨ ਬਤੀਤ ਕਰਨ ਲਈ ਹਉਮੈ ਦਾ ਨਿੱਜ ਕੇਂਦਰੀ ਜੀਵਨ ਰੇਸ਼ਮੀ ਕੀੜੇ ਵਾਂਗ ਅਸੀਂ ਆਪਣੇ ਆਲੇ-ਦੁਆਲੇ ਉਣਦੇ ਰਹਿੰਦੇ ਹਾਂ, ਪ੍ਰੰਤੂ ਸੰਤ ਸਤਬਚਨ ਸਿੰਘ ਜੀ ਇਹਨਾਂ ਸਭ ਖੱਪਤਾਂ ਤੋਂ ਨਿਰਲੇਪ ਕੰਵਲ ਦੇ ਫੁੱਲ ਵਾਂਗੂ ਅਭਿੱਜ ਜੀਵਨ ਬਤੀਤ ਕਰਦੇ ਸਨ। ਜਦੋਂ ਵੀ ਉਹਨਾਂ ਨਾਲ ਗੱਲ ਕਰੋ ਤਦ ਸਿਵਾਏ ਭਜਨ ਬੰਦਗੀ ਜਾਂ ਕੀਰਤਨ ਅਤੇ ਸ੍ਰੀ ਸਤਿਗੁਰੂ ਜੀ ਦੇ ਪ੍ਰਵਾਚਨਾਂ ਤੋਂ ਇਲਾਵਾ ਆਪ ਜੀ ਹੋਰ ਦੁਨੀਆਵੀ ਗੱਲਾਂ ਨਹੀਂ ਸਨ ਕਰਦੇ। ਇਸ ਤਰ੍ਹਾਂ ਜਦ ਅਸੀਂ ਹਉਮੈ ਤਿਆਗ, ਸੁਆਰਥ ਦੇ ਖਿਆਲ, ਸੁਆਰਥ ਦੇ ਵੇਗ ਤੋਂ ਰਹਿਤ ਹੋ, ਸਤਿਗੁਰੂ ਦੇ ਬਚਨਾਂ ਅਨੁਸਾਰ ਤੇ ਪਰਸੁਆਰਥ ਹਿੱਤ ਕੰਮ ਕਰੀਏ ਅਤੇ ਸੰਸਾਰ ਦੇ ਨਿਯਮਾਂ ਅਨੁਸਾਰ ਅਕਾਲ ਪੁਰਖ ਸਤਿਗੁਰੂ ਦੇ ਭਾਣੇ ਅੰਦਰ ਚਲੀਏ ਤਾਂ ਗੁਰਮੁੱਖ ਬਣ ਇਨਸਾਨ ਸੰਸਾਰ ਦੀ ਜਿੰਦ-ਜਾਨ ਨਾਲ ਇਕ-ਮਿੱਕ ਹੋ ਮੁਕਤ ਹੁੰਦਾ ਹੈ; ਗੁਰਸਿੱਖ ਦੀ ਪਰਮ ਉੱਚ ਉਪਾਧੀ 'ਜੀਵਨ ਮੁਕਤ' ਪ੍ਰਾਪਤ ਕਰ ਜਾਂਦਾ ਹੈ।

ਦਾਸ ਨੇ ਇਕ ਵਾਰ ਸੰਤਾਂ ਨੂੰ ਮਿਲ ਹਾਲ ਚਾਲ ਪੁਛਿਆ, ਸੰਤਾਂ ਅਗੋਂ ਬੜੀ ਹੀ ਨਿਮਰਤਾ ਨਾਲ ਜੁਆਬ ਵਿਚ ਭਗਤ ਕਬੀਰ ਜੀ ਦਾ ਇਹ ਸਲੋਕ ਉਚਾਰਨ ਕੀਤਾ :

"ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ॥

ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥"

'ਸਤਬਚਨ' ਹੀ ਤਾਂ ਉਹ ਕਹਿੰਦੇ ਸਨ, ਆਪ ਦੀ ਕਹਿਣੀ ਅਤੇ ਕਰਨੀ ਵਿਚ ਰੱਤੀ ਵੀ ਅੰਤਰ ਨਹੀਂ ਸੀ ਜੋ ਉਹ ਕਹਿੰਦੇ ਸਨ ਉਹ ਹੀ ਕਮਾਉਂਦੇ ਸਨ। ਇਕ ਵਾਰ ਆਪ ਕਿਸੇ ਦਫਤਰ ਕਿਸੇ ਕੰਮ ਲਈ ਗਏ ਅਚਾਨਕ ਅਗੋਂ ਅਫਸਰ ਵੀ ਪੰਜਾਬੀ ਸਿੰਘ ਹੀ ਸੀ ਉਸ ਪੁਛਿਆ, 'ਤੁਹਾਡਾ ਨਾਮ ਕੀ ਹੈ?' ਸੰਤਾਂ ਸੁਭਾਵਕ ਹੀ ਆਪਣੇ ਅਕੀਦੇ ਮੁਤਾਬਕ ਹੱਥ ਜੋੜ 'ਸਤਬਚਨ ਸਿੰਘ ਜੀ' ਆਖ ਦਿੱਤਾ। ਉਸ ਅਫਸਰ ਨੇ ਫਿਰ ਪੁਛਿਆ। ਸੰਤਾਂ ਫਿਰ ਆਖਿਆ 'ਸਤਬਚਨ' ਆਦਤ ਮੁਤਾਬਕ ਹੱਥ ਜੋੜ ਦਿਤੇ। ਤੀਸਰੀ ਵਾਰ ਉਹ ਅਫਸਰ ਖਿੱਝ ਗਿਆ, ਉਸ ਝਿੜਕ ਕੇ ਆਖਿਆ ਕਿ 'ਮੈਂ ਤੁਹਾਨੂੰ ਤੁਹਾਡਾ ਨਾਮ ਪੁੱਛ ਰਿਹਾ ਹਾਂ ਅਤੇ ਤੁਸੀਂ ਅਗੋਂ ਸਤਬਚਨ, ਸਤਬਚਨ ਕਰੀ ਜਾਂਦੇ ਹੋ।' ਕੋਲ ਬੈਠੀ ਸੰਤਾਂ ਦੀ ਵੱਡੀ ਲੜਕੀ ਨੇ ਨਿਮਰਤਾ ਨਾਲ ਆਖਿਆ ਕਿ, 'ਸਰਦਾਰ ਜੀ ਗੁੱਸੇ ਨਾ ਹੋਵੋ ਇਨਾਂ ਦਾ ਨਾਮ ਹੀ ਸਤਬਚਨ ਸਿੰਘ ਹੈ।' ਉਹਨਾਂ ਦੀ ਕਥਨੀ ਵਿਚ ਹਮੇਸ਼ਾ ਹੀ ਮਿਠਾਸ ਹੁੰਦੀ ਸੀ, ਜਦ ਆਪ ਜੀ ਕਥਾ ਜਾਂ ਕੀਰਤਨ ਕਰਦੇ ਤਦ ਸਰੋਤਿਆਂ ਨੂੰ ਇੰਝ ਪ੍ਰਤੀਤ ਹੁੰਦਾ ਸੀ ਜਿਵੇਂ ਗੁਰਬਾਣੀ-ਅੰਮ੍ਰਿਤ ਦੇ ਝਰਨੇ ਝਰਦੇ ਹਨ; ਇਹਨਾਂ ਸੰਤਾਂ ਬਾਰੇ ਕਥਾਵਾਂ ਸ਼ਬਦਾਂ ਤੋਂ ਬਾਹਰ ਹਨ।

ਨਾਮਧਾਰੀ ਸਿੱਖ ਪੰਥ ਦੇ ਇਸ ਅਣਥੱਕ, ਨਿਸ਼ਕਾਮ ਸੇਵਾਦਾਰ ਅਤੇ ਸੱਚੇ-ਸੱਚੇ ਗੁਰਸਿਖ ਦਾ ਬੇ-ਵਕਤ ਅਕਾਲ ਚਲਾਣਾ ਪੰਥ-ਦਰਦੀਆਂ ਲਈ ਅਸਿਹ ਸੱਟ ਹੈ ਅਤੇ ਸੰਗਤ ਲਈ ਨਾ ਪੂਰਾ ਹੋਣ ਵਾਲਾ ਘਾਟਾ ਸਾਬਤ ਹੋਇਆ ਹੈ। ਉਹ ਜਿਥੇ ਨਿਮਰਤਾ ਦੇ ਪੁੰਜ ਅਤੇ ਸੰਤੁਲਤ ਸੁਤੰਤਰ ਸੋਚ ਦੇ ਮਾਲਕ ਸਨ ਉਥੇ ਉਹ ਪੂਰਨ ਗੁਰਸਿੱਖ, ਕੀਰਤਨੀਏ ਹੋਰ ਵੀ ਹੋ ਸਕਦੇ ਹਨ ਪ੍ਰੰਤੂ ਜਿਸ ਤਰ੍ਹਾਂ ਸੰਤ ਜੀ ਸਤਿਗੁਰੂ ਜੀ ਦੇ ਹੁਕਮ-ਬਚਨ ਦੇ ਧਾਰਨੀ ਪੂਰੇ ਕ੍ਰਿਆਤਮਿਕ ਗੁਰਸਿੱਖ ਲਾਸਾਨੀ ਸਨ ਉਹ ਆਪਣੀ ਮਿਸਾਲ ਆਪ ਹੀ ਸਨ। ਉਹਨਾਂ ਗੁਰਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਜਿੰਨੀ ਸੇਵਾ, ਸਮੂਹਿਕ ਪਰਿਵਾਰਕ ਤੌਰ ਤੇ ਘਾਲਨਾ ਘਾਲੀ ਉਹ ਵੀ ਬੇਮਿਸਾਲ ਹੈ। ਅਜਿਹੇ ਸੰਤਾਂ ਦੀਆਂ ਕੁਰਬਾਨੀਆਂ, ਘਾਲਨਾਵਾਂ ਹਮੇਸ਼ਾਂ ਲਈ ਪੰਥ ਦਰਦੀਆਂ ਨੂੰ ਗੁਰਮੱਤ ਪ੍ਰਚਾਰ ਲਈ ਹਿੰਮਤ, ਲਗਨ ਤੇ ਉਤਸ਼ਾਹ ਬਖਸ਼ਦੀਆਂ ਰਹਿਣਗੀਆਂ।

## ਸ੍ਰੀ ਭੈਣੀ ਸਾਹਿਬ ਵਿਖੇ ਦੋ ਰੋਜ਼ਾ ਸਮਾਗਮ ਦੌਰਾਨ ੪੧ ਜੋੜਿਆਂ ਦੇ ਸਮੂਹਿਕ ਆਨੰਦ ਕਾਰਜ ਹੋਏ

ਭੈਣੀ ਸਾਹਿਬ, ੩ ਜੂਨ-ਸਤਿਗੁਰੂ ਰਾਮ ਸਿੰਘ ਜੀ ਦੀ ਕਰਮ ਭੂਮੀ ਸ੍ਰੀ ਭੈਣੀ ਸਾਹਿਬ ਵਿਖੇ ਦੋ ਰੋਜ਼ਾ ਸਮਾਗਮ ਨਾਮਧਾਰੀ ਜਗਤ ਦੇ ਮੁਖੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਹੋਇਆ। ਇਸ ਮੌਕੇ ੪੧ ਜੋੜਿਆਂ ਦੇ ਸਮੂਹਿਕ ਆਨੰਦ ਕਾਰਜ ਗੁਰੂ ਮਰਿਆਦਾ ਅਨੁਸਾਰ ਕੀਤੇ ਗਏ। ਇਸ ਮੌਕੇ 'ਤੇ ਬੋਲਦਿਆਂ ਸੇਵਕ ਹਰਪਾਲ ਸਿੰਘ ਨੇ ਦੱਸਿਆ ਕਿ ਅੱਜ ਤੋਂ ੧੪੪ ਵਰ੍ਹੇ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਆਨੰਦ ਮਰਿਯਾਦਾ ਆਰੰਭ ਕੀਤੀ। ਉਹਨਾਂ ਨੇ ਗੁਰੂ ਰਾਮ ਦਾਸ ਜੀ ਦੀਆਂ ਉਚਾਰੀਆਂ ਚਾਰ ਲਾਵਾਂ ਨਾਲ ਅਨੰਦ ਕਾਰਜ ਸਭ ਤੋਂ ਪਹਿਲਾਂ ਖੋਟੇ ਪਿੰਡ ਜ਼ਿਲਾ ਫਿਰੋਜ਼ਪੁਰ (ਅੱਜਕਲ ਜ਼ਿਲ੍ਹਾ ਮੋਗਾ) ਤੋਂ ਸ਼ੁਰੂ ਕੀਤੇ। ਇਸ ਮੌਕੇ ਬੋਲਦਿਆਂ ਕਾਮਰੇਡ ਸਵਰਨ ਸਿੰਘ ਵਿਰਕ ਨੇ ਦੱਸਿਆ ਇਸ ਆਨੰਦ ਮਰਿਯਾਦਾ ਦਾ ਮੁੱਖ ਮਕਸਦ ਆਮ ਲੋਕਾਂ ਨੂੰ ਆਰਥਿਕ ਪੱਖੋਂ ਮਜ਼ਬੂਤ ਕਰਨਾ ਸੀ। ਉਨ੍ਹਾਂ ਦਿਨਾਂ ਵਿਚ ਵਿਆਹ 'ਤੇ ਬਹੁਤ ਖਰਚ ਹੁੰਦਾ ਸੀ। ਲੋਕ ਕਰਜ਼ੇ ਥੱਲੇ ਦੱਬੇ ਰਹਿੰਦੇ ਸਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਡਾ. ਜੁਗਿੰਦਰ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਬਾਲ ਵਿਆਹ ਬੰਦ ਕਰਵਾਏ ਅਤੇ ਵਿਧਵਾ ਵਿਆਹ ਦੀ ਆਗਿਆ ਦਿੱਤੀ ਅਤੇ ਔਰਤਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਮਰਦਾਂ ਦੇ ਬਰਾਬਰ ਕੀਤਾ। ਇਸ ਮੌਕੇ 'ਤੇ ਹਜ਼ੂਰੀ ਰਾਗੀ ਸੰਤ ਹਰਬੰਸ ਘੁਲਾ ਤੇ ਸੰਤ ਬਲਵੰਤ ਸਿੰਘ ਨੇ ਸਾਥੀਆਂ ਸਮੇਤ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਤੇ ਮਾਸਟਰ ਦਰਸ਼ਨ ਸਿੰਘ ਜੀ ਨੇ ਸ਼ਲੋਕ ਪੜ੍ਹੇ। ਇਸ ਸਮਾਗਮ ਵਿਚ ਦੂਰੋਂ ਨੇੜਿਓਂ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਆਈਆਂ ਹੋਈਆਂ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਨਵੇਂ ਜੋੜਿਆਂ ਨੂੰ ਆਸ਼ੀਰਵਾਦ ਦਿੱਤੋ। ਸਵੇਰੇ ਸਵੇਰੇ ੭.੩੦ ਤਕ ਸਾਰਾ ਕਾਰਜ ਕ੍ਰਮ ਸੰਪੂਰਨ ਹੋ ਗਿਆ।

## ਨਾਮਧਾਰੀ ਇਲੈਵਨ ਅਰਜਨਟਾਈਨਾ ਨੂੰ ਹਰਾ ਕੇ ਚੈਂਪੀਅਨ

*—ਜਗਰੂਪ ਸਿੰਘ ਜਰਖੜ*

ਲਾਸ ਏਂਜਲਸ ਦੇ ਹਾਲੀਵੁੱਡ ਵਜੋਂ ਚਰਚਿਤ ਸਿੰਮੀ ਵੈਲੀ ਸ਼ਹਿਰ ਮੂਰਪਾਰਕ ਫੀਲਡ ਹਾਕੀ ਸਟੇਡੀਅਮ ਵਿਚ ੩੭ਵੇਂ ਕੈਲ ਕੱਪ ਹਾਕੀ ਟੂਰਨਾਮੈਂਟ ਵਿਚ ਨਾਮਧਾਰੀ ਇਲੈਵਨ ਨੇ ਪਹਿਲੀ ਇਤਿਹਾਸਕ ਚੈਂਪੀਅਨਸ਼ਿਪ ਜਿੱਤ ਦਰਜ ਕਰਦਿਆਂ ਭਾਰਤੀ ਹਾਕੀ ਦੇ ਨਾਂਅ ਨੂੰ ਰੌਸ਼ਨ ਕਰਦਿਆਂ ਸੀ.ਡੀ ਬਿਊਨਿਸ ਆਈਰਸ ਕਲੱਬ ਅਰਜਨਟਾਈਨਾ ਨੂੰ ੩-੨ ਨਾਲ ਹਰਾ ਕੇ ਖਿਤਾਬੀ ਜਿੱਤ ਹਾਸਲ ਕੀਤੀ। ਦੋਵਾਂ ਟੀਮਾਂ ਵਿਚਕਾਰ ਹੋਏ ਫਾਈਨਲ ਮੁਕਾਬਲੇ ਤੋਂ ਪਹਿਲਾਂ ਦੋਵਾਂ ਮੁਲਕਾਂ ਦੇ ਰਾਸ਼ਟਰੀ ਗਾਇਨ ਨਾਲ ਹੋਈ ਸ਼ੁਰੂਆਤ ਨੇ ਖਿਡਾਰੀਆਂ ਅਤੇ ਦਰਸ਼ਕਾਂ ਵਿਚ ਜੋਸ਼ ਦੀ ਨਵੀਂ ਰੂਹ ਭਰੀ। ਹਜ਼ਾਰਾਂ ਦੀ ਤਾਦਾਦ ਵਿਚ ਹਾਜ਼ਰ ਹਾਕੀ ਪ੍ਰੇਮੀਆਂ ਦੇ ਸਾਹਮਣੇ ਖੇਡੇ ਗਏ ਫਾਈਨਲ ਮੁਕਾਬਲੇ ਵਿਚ ਭਾਰਤ ਅਤੇ ਅਰਜਨਟਾਈਨਾ ਦੀਆਂ ਕਲੱਬਾਂ ਨੇ ਬੇਹੱਦ ਲਾਜਵਾਬ, ਕਾਂਟੇਦਾਰ ਅਤੇ ਹੁਨਰਮੰਦ ਹਾਕੀ ਦਾ ਪ੍ਰਦਰਸ਼ਨ ਕਰਦਿਆਂ ਦਰਸ਼ਕਾਂ ਦੀ ਅਸ਼-ਅਸ਼ ਕਰਵਾ ਦਿੱਤੀ। ਮੈਚ ਦੇ ਪਹਿਲੇ ਅੱਧ ਵਿਚ ਨਾਮਧਾਰੀ ਇਲੈਵਨ ਦਾ ਪੂਰੀ ਤਰ੍ਹਾਂ ਦਬਦਬਾ ਰਿਹਾ, ਜਦ ਕਿ ਦੂਸਰੇ ਅੱਧ ਵਿਚ ਅਰਜਨਟਾਈਨਾ ਦੇ ਖਿਡਾਰੀਆਂ ਨੇ ਨਾਮਧਾਰੀ ਇਲੈਵਨ ਨੂੰ ਬਰਾਬਰੀ ਦੀ ਟੱਕਰ ਦਿੱਤੀ। ਨਾਮਧਾਰੀ ਇਲੈਵਨ ਦੇ ਕਰਮਜੀਤ ਸਿੰਘ ਬ੍ਰਮ ਨੇ ੨੨ਵੇਂ ਮਿੰਟ ਵਿਚ ਮੈਦਾਨੀ ਗੋਲ ਕਰਕੇ ਬੜ੍ਹਤ ਹਾਸਲ ਕੀਤੀ, ਜਦਕਿ ਦੂਸਰੇ ਅੱਧ ਦੇ ੪੫ਵੇਂ ਮਿੰਟ ਵਿਚ ਅਰਜਨਟਾਈਨਾ ਦੇ ਜੋਨ ਪਾਬਲੋ ਨੇ ਮੈਚ ਵਿਚ ੧-੧ ਦੀ ਬਰਾਬਰੀ ਹਾਸਲ ਕੀਤੀ, ਫੇਰ ੫੦ਵੇਂ ਮਿੰਟ ਵਿਚ ਨਾਮਧਾਰੀ ਦੇ ਗੁਰਪ੍ਰੀਤ ਸਿੰਘ ਪਨੈਲਟੀ ਕਾਰਨਰ ਨਾਲ ਆਪਣੀ ਟੀਮ ਨੂੰ ੨-੧ ਦੀ ਬੜ੍ਹਤ ਦਿਵਾਈ, ਮੈਚ ਦੇ ੬੧ਵੇਂ ਮਿੰਟ ਵਿਚ ਰਵੀਪਾਲ ਸਿੰਘ ਦੇ ਲੈਫਟ ਸਾਈਡ ਤੋਂ ਲਗਾਈ ਫਰੀ ਹਿੱਟ 'ਤੇ ਕਰਮਜੀਤ ਸਿੰਘ ਨੇ ਤੀਸਰੀ ਵਾਰ ਅਰਜਨਟਾਈਨਾ ਦਾ ਫੱਟਾ ਖੜਕਾਇਆ। ਮੈਚ ਦੇ ਆਖਰੀ ਪਲਾਂ ਵਿਚ ਅਰਜਨਟਾਈਨਾ ਨੇ ਗੋਲ-ਕਰਨ ਦੀ ਪੂਰੀ ਵਾਹ ਲਾਈ ਪਰ ਨਾਮਧਾਰੀ ਇਲੈਵਨ ਦੇ ਗੋਲ ਕੀਪਰ ਸਵਿੰਦਰ ਸਿੰਘ ਨੇ ਅਰਜਨਟਾਈਨਾ ਦੀਆਂ ਸਭ ਕੋਸ਼ਿਸ਼ਾਂ ਨੂੰ ਬੇਕਾਰ ਕਰ ਦਿੱਤਾ। ਸਾਬਕਾ ਰਾਸ਼ਟਰੀ ਕੋਚ ਬਲਦੇਵ ਸਿੰਘ ਸ਼ਾਹਬਾਦ ਮਾਰਕੰਡਾ ਦੇ ਟਰੇਨੀ ਨਾਮਧਾਰੀ ਖਿਡਾਰੀਆਂ ਨੇ ਖੇਡ ਦੇ ਹਰ ਪੱਖੋਂ ਦਰਸ਼ਕਾਂ ਦਾ ਮਨ ਮੋਹ ਲਿਆ। ਫਾਈਨਲ ਸਮਾਰੋਹ 'ਤੇ ਕੈਲ ਕੱਪ ਹਾਕੀ ਕਮੇਟੀ ਦੇ ਫਾਊਂਡਰ ਪ੍ਰਧਾਨ ਟੌਮ ਹੈਰਸ, ਪ੍ਰਬੰਧਕੀ ਡਾਇਰੈਕਟਰ ਅਲੀਨਾ ਸੀ ਲੋਹੇਂਜੋ, ਤਕਨੀਕੀ ਡਾਇਰੈਕਟਰ ਰਵੀ ਕਨਵਾਲ ਅਤੇ ਹੋਰ ਪ੍ਰਬੰਧਕਾਂ ਨੇ ਮੁੱਖ ਮਹਿਮਾਨ ਵਜੋਂ ਇਨਾਮਾਂ ਦੀ ਵੰਡ ਕੀਤੀ, ਇਸ ਮੌਕੇ 'ਤੇ ਚੈਂਪੀਅਨ ਬਣੀ ਨਾਮਧਾਰੀ ਇਲੈਵਨ ਟੀਮ ਦੇ ਰੂਹੇ ਰਵਾਂ ਸ੍ਰੀ ਉਦੇ ਸਿੰਘ ਨਾਮਧਾਰੀ ਨਰਿੰਦਰ ਸਿੰਘ ਨਾਮਧਾਰੀ, ਅੰਮ੍ਰਿਤਪਾਲ ਸਿੰਘ ਨਾਮਧਾਰੀ, ਜਤਿੰਦਰ ਸਿੰਘ, ਖੇਡ ਪ੍ਰਮੋਟਰ ਚੰਨਾ ਆਲਮਗੀਰ, ਸਾਬਕਾ ਰਾਸ਼ਟਰੀ ਹਾਕੀ ਸਟਾਰ ਬੂਟਾ ਸਿੰਘ, ਹਰਪਾਲ ਸਿੰਘ, ਸੁਨੀਲ ਕੁਮਾਰ, ਉਲੰਪੀਅਨ ਸੰਜੀਵ ਕੁਮਾਰ, ਜਗਦੇਵ ਸਿੰਘ ਜੈਨਪੁਰ, ਪਰਮਜੀਤ ਸਿੰਘ ਬੱਬੂ ਕਿਲ੍ਹਾ ਰਾਏਪੁਰ, ਮੋਹਨ ਸਿੰਘ ਜੋਧਾ ਸਿਆਟਲ, ਕਰਮਪਾਲ ਸਿੰਘ ਪਾਲੀ, ਸਤਨਾਮ ਸਿੰਘ ਬਾਜਵਾ, ਉਲੰਪੀਅਨ ਮੁਹੰਮਦ ਉਸਮਾਨ (ਪਾਕਿਸਤਾਨ) ਨੇ ਵਧਾਈ ਦਿੰਦਿਆਂ ਨਾਮਧਾਰੀ ਇਲੈਵਨ ਦੇ

ਖਿਡਾਰੀਆਂ ਅਤੇ ਕੋਚ ਹਰਦੇਵ ਸਿੰਘ, ਹਰਮਿੰਦਰਪਾਲ ਸਿੰਘ ਤੇ ਦੀਦਾਰ ਸਿੰਘ ਦੀ ਸ਼ਲਾਘਾ ਕੀਤੀ। ਇਸ ਮੌਕੇ ਨਾਮਧਾਰੀ ਇਲੈਵਨ ਦੇ ਰਵੀਪਾਲ ਸਿੰਘ ਨੂੰ ਸਰਵੋਤਮ ਖਿਡਾਰੀ ਐਲਾਨਿਆ ਗਿਆ।

## ਬਾਦਲ ਸਰਕਾਰ ਵਿਦਿਆ ਦੇ ਖੇਤਰ ਵਿਚ ਇਨਕਲਾਬੀ ਸੁਧਾਰ ਲਿਆਉਣ ਲਈ ਵਚਨਬੱਧ : ਗਾਬੜੀਆ

ਲੁਧਿਆਣਾ, ੧੦ ਜੂਨ – ਅੱਜ ਇਥੋਂ ੧੦ ਕਿਲੋਮੀਟਰ ਦੂਰ ਪਿੰਡ ਬੀਰਮੀ ਵਿਖੇ ਗੁਰੂ ਨਾਨਕ ਪਬਲਿਕ ਸਕੂਲ ਸਰਾਭਾ ਨਗਰ ਦੀ ਨਵੀ ਬ੍ਰਾਂਚ ਦਾ ਨੀਹ ਪੱਥਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਰਖਿਆ। ਇਸ ਮੌਕੇ ਤੇ ਸ. ਹੀਰਾ ਸਿੰਘ ਗਾਬੜੀਆ ਜੇਲ੍ਹ, ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ ਪੰਜਾਬ ਨੇ ਕਿਹਾ ਕਿ ਪੰਜਾਬ ਸਰਕਾਰ ਰਾਜ ਵਿਚ ਵਿਦਿਆ ਦੇ ਮਿਆਰ ਨੂੰ ਸੁਧਾਰਨ ਲਈ ਪ੍ਰਾਈਵੇਟ ਵਿਦਿਅਕ ਸੰਸਥਾਵਾਂ ਦੇ ਸਹਿਯੋਗ ਨਾਲ ਵਿਸ਼ੇਸ਼ ਉਪਰਾਲੇ ਕਰ ਰਹੀ ਹੈ ਤੇ ਗ਼ਰੀਬ ਪਰਵਾਰਾਂ ਦੇ ਹੋਣਹਾਰ ਬੱਚਿਆਂ ਨੂੰ ਮੁਫ਼ਤ ਸਿਖਿਆ ਦੇਣ ਲਈ ਹਰ ਬਲਾਕ ਵਿਚ ਆਦਰਸ਼ ਸਕੂਲ ਸਥਾਪਤ ਕਰੇਗੀ। ਸ. ਗਾਬੜੀਆਂ ਨੇ ਕਿਹਾ ਕਿ ਵਿਦਿਆ ਦੇ ਖੇਤਰ ਵਿਚ ਪ੍ਰਾਈਵੇਟ ਵਿਦਿਅਕ ਸੰਸਥਾਵਾਂ ਪਹਿਲਾਂ ਹੀ ਚੰਗਾ ਯੋਗਦਾਨ ਪਾ ਰਹੀਆਂ ਹਨ ਅਤੇ ਸਰਕਾਰ ਸਿਖਿਆ ਨੂੰ ਗੁਣਾਤਮਕ ਪੱਖੀ ਬਣਾਉਣ, ਇਸ ਨੂੰ ਵਿਸ਼ਵੀਕਰਨ ਦੀਆਂ ਲੋੜਾਂ ਅਨੁਸਾਰ ਢਾਲਣ ਅਤੇ ਇਸ ਵਿਚ ਹੋਰ ਲੋੜੀਂਦੇ ਸੁਧਾਰ ਲਿਆਉ ਲਈ ਯਤਨਸ਼ੀਲ ਹੈ।

ਉਨ੍ਹਾਂ ਕਿਹਾ ਕਿ ਵਿਸ਼ਵੀਕਰਨ ਦੇ ਯੁੱਗ ਵਿਚ ਨੌਜਵਾਨ ਵਰਗ ਨੂੰ ਅਨੇਕਾਂ ਚੁਨੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਇਸ ਲਈ ਲੋੜ ਹੈ ਕਿ ਉਨ੍ਹਾਂ ਨੂੰ ਹੇਠਲੇ ਪੱਧਰ ਤੋਂ ਹੀ ਮਿਆਰੀ ਸਿਖਿਆ ਅਤੇ ਸੁਖਾਵਾਂ ਵਾਤਾਵਰਨ ਪ੍ਰਦਾਨ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਸਾਡੇ ਦੇਸ਼ ਵਿਚ ੬ਵੀਂ ਪੰਜ ਸਾਲਾਂ ਯੋਜਨਾ ਵਿਚ ੧੦੦ ਫ਼ੀਸਦੀ ਸਾਖਰਤਾ ਦਾ ਟੀਚਾ ਮਿਥਿਆ ਗਿਆ ਸੀ ਪਰ ੧੧ਵੀਂ ਪੰਜ ਸਾਲਾ ਯੋਜਨਾ ਤਕ ਵੀ ਇਹ ਟੀਚਾ ਹਾਸਲ ਨਹੀਂ ਕੀਤਾ ਜਾ ਸਕਿਆ। ਉਨ੍ਹਾਂ ਕਿਹਾ ਕਿ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਦੀ ਅਗਵਾਈ ਹੇਠ ਪੰਜਾਬ ਸਰਕਾਰ ਸਿਖਿਆ ਵਿਭਾਗ ਵਿਚ ਇਨਕਲਾਬੀ ਸੁਧਾਰ ਲਿਆਉਣ ਲਈ ਵਚਨਬੱਧ ਹੈ। ਸਮਾਗਮ ਨੂੰ ਹੋਰਨਾਂ ਤੋਂ ਇਲਾਵਾ ਸ. ਰਣਜੋਧ ਸਿੰਘ ਪ੍ਰਧਾਨ ਰਾਮਗੜ੍ਹੀਆ ਐਜੂਕੇਸ਼ਨ ਕੌਂਸਲ, ਸ੍ਰੀ ਐਚ.ਐਸ. ਹੰਸਪਾਲ, ਸ੍ਰੀ ਗੁਰਪ੍ਰਗਟ ਸਿੰਘ ਪ੍ਰਧਾਨ ਆਟੋ ਪਾਰਟਸ ਮੈਨੂੰਫੈਕਚਰਿੰਗ ਐਸੋਸੀਏਸ਼ਨ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ. ਹਰਜੀਤ ਸਿੰਘ ਗਰੇਵਾਲ ਸੀਨੀਅਰ ਭਾਜਪਾ ਆਗੂ, ਸ. ਸੁਰਿੰਦਰ ਸਿੰਘ ਨਾਮਧਾਰੀ, ਗੁਰੂ ਨਾਨਕ ਪਬਲਿਕ ਸਕੂਲ ਕਮੇਟੀ ਦੇ ਪ੍ਰਧਾਨ ਸ. ਜਸਬੀਰ ਸਿੰਘ ਰਿਆਤ ਅਤੇ ਜਨਰਲ ਸਕੱਤਰ ਸ. ਸੁਰਿੰਦਰ ਸਿੰਘ ਰਿਆਤ ਅਤੇ ਸ੍ਰੀ ਸੋਹਣ ਸਿੰਘ ਗੋਗਾ ਹਾਜ਼ਰ ਸਨ।

## ਪਾਕਿਸਤਾਨ ਅਤੇ ਭਾਰਤ ਦੇ ਸੰਗੀਤਕਾਰ ਸ੍ਰੀ ਭੈਣੀ ਸਾਹਿਬ ਵਿਚ

ਸ੍ਰੀ ਭੈਣੀ ਸਾਹਿਬ ਜਿਥੇ ਧਰਮ, ਆਜ਼ਾਦੀ ਸੰਗਰਾਮ, ਸਮਾਜ ਸੁਧਾਰ, ਸਪੋਰਟਸ ਆਦਿ ਅਨੇਕਾਂ ਸਿਫ਼ਤਾਂ ਦਾ ਕੇਂਦਰ ਹੈ ਉਥੇ ਭਾਰਤੀ ਸ਼ਾਸਤਰੀ ਸੰਗੀਤ ਦਾ ਵੀ ਮਹਾਨ ਕੇਂਦਰ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਰਤ ਦੇ ਬੜੇ ਨਾਮਨੇ ਵਾਲੇ ਸੰਗੀਤਕਾਰਾਂ, ਸੰਗੀਤ ਘਰਾਨਿਆਂ ਦੀ ਕਲਾ ਸ਼ੈਲੀ ਨੂੰ ਆਪਣੇ ਸੇਵਕ ਸਿਖਾਂ ਸੰਗੀਤਕਾਰਾਂ ਦੁਆਰਾ ਇਕੱਤਰ ਵੀ ਕੀਤਾ ਹੈ ਅਤੇ ਇਸ ਕਲਾ ਦੇ ਭੰਡਾਰਾਂ ਨੂੰ ਖੁੱਲੇ ਹਥੀਂ ਅਤੇ ਖੁੱਲੇ ਦਿਲ ਨਾਲ ਨਾਮਧਾਰੀ ਸਮਾਜ ਦੇ ਅੰਦਰ ਅਤੇ ਬਾਹਰ ਵੰਡਿਆ ਵੀ ਹੈ। ਇਸੇ ਕਰ ਕੇ ਭਾਰਤ ਅਤੇ ਪਾਕਿਸਤਾਨ ਤੋਂ ਅਕਸਰ ਵੱਡੇ ਛੋਟੇ ਸੰਗੀਤਕਾਰ ਜਦ ਵੀ ਅਵਸਰ ਮਿਲੇ ਸ੍ਰੀ ਭੈਣੀ ਸਾਹਿਬ ਆਣ ਕੇ ਸਤਿਗੁਰੂ ਜੀ ਦੇ ਚਰਨ ਪਰਸਦੇ ਅਤੇ ਦਰਸ਼ਣਾਂ ਦਾ ਅਨੰਦ ਮਾਣਦੇ ਹਨ। ਇਹ ਸ਼ਬਦ ਵੀਰਵਾਰ ੭ ਜੂਨ ੨੦੦੭ ਨੂੰ ਸ੍ਰੀ ਭੈਣੀ ਸਾਹਿਬ ਹਜ਼ੂਰੀ ਦੀਵਾਨ ਵਿਚ ਸ. ਜਗਦੀਸ਼ ਸਿੰਘ ਵਰਿਆਮ ਸੰਪਾਦਕ ਵਰਿਆਮ ਨੇ ਕਹੇ। ਉਹ ਸੰਗੀਤਕਾਰਾਂ ਦੇ ਇਕ ਡੈਲੀਗੇਸ਼ਨ ਦਾ ਸ੍ਰੀ ਭੈਣੀ ਸਾਹਿਬ ਆਉਣ ਤੇ ਸੁਆਗਤ ਵੀ ਕਰ ਰਹੇ ਸਨ, ਪਰੀਚੇ ਵੀ ਦੇ ਰਹੇ ਸਨ। ਪੰਜਾਬ ਘਰਾਣੇ ਦੇ ਨਾਮਵਰ ਤਬਲਾ ਉਸਤਾਦ ਪ੍ਰੋ. ਲਛਮਣ ਸਿੰਘ ਸੀਨ ਦੀ ਰਹਿਨੁਮਾਈ ਵਿਚ ਆਏ ਸੰਗੀਤਕਾਰਾਂ ਵਿਚ ਸ਼ਾਮਲ ਸਨ, ਲਾਹੌਰ ਪਾਕਿਸਤਾਨ ਤੋਂ ਕੱਥਕ ਕਲਾਕਾਰ ਅਤੇ ਪੰਡਿਤ ਬਿਰਜੂ ਮਹਾਰਾਜ ਦੀ ਸ਼ਿਸ਼ ਬੇਗਮ ਨਾਹਿਦ ਸਦੀਕੀ ਅਤੇ ਉਹਨਾਂ ਦੇ ਨੌਜਵਾਨ ਸਪੁੱਤਰ ਤੇ ਤਬਲਾ ਕਲਾਕਾਰ ਹਸਨ ਮਹੀਉਦੀਨ, ਭਾਰਤੀ ਸ਼ਾਸਤਰੀ ਸੰਗੀਤ ਦੀ ਮਹਾਨ ਗਾਇਕ ਕਲਾਕਾਰ ਸ੍ਰੀਮਤੀ ਗਿਰਜਾ ਦੇਵੀ ਦੀ ਪ੍ਰਮੁੱਖ ਸ਼ਾਗਿਰਦ ਅਤੇ ਉਹਨਾਂ ਦੀ ਗਾਇਣ ਸ਼ੈਲੀ ਦੀ ਹੂ ਬ ਹੂ ਅਭੀਵਿਅਕਤੀ ਕਰਨ ਵਾਲੀ ਕਲਾਕਾਰ ਸੁਨੰਦਾ ਸ਼ਰਮਾ ਦਿਲੀ ਅਤੇ ਅਗੋਂ ਉਹਨਾਂ ਦੀ ਸ਼ਾਗਿਰਦਾ ਪ੍ਰਿਆ ਪ੍ਰਕਾਸ਼ ਇੰਗਲੈਂਡ ਤੋਂ, ਉਸਤਾਦ ਲਛਮਣ ਸਿੰਘ ਸੀਨ ਦੇ ਸ਼ਾਗਿਰਦ ਤਬਲਾ ਕਲਾਕਾਰ ਕ੍ਰਿਸ਼ਨ ਕੁਮਾਰ ਅਤੇ ਦੂਰਦਰਸ਼ਨ ਜਲੰਧਰ ਦੇ ਪ੍ਰੋਡੀਊਸਰ ਸ੍ਰੀ ਓ.ਪੀ ਸਾਰੰਗਲ, ਪਖਾਵਜ ਦੇ ਕਲਾਕਾਰ ਸ੍ਰੀ ਜਤਿੰਦਰ ਸਿੰਘ ਚਿੰਕਾ ਜਲੰਧਰ ਅਤੇ ਸ. ਗੁਰਰਤਨ ਸਿੰਘ ਜਲੰਧਰ ਸ਼ਾਮਲ ਸਨ। ਪਾਕਿਸਤਾਨ ਦੇ ਕਲਾਕਾਰ ਹਸਨ ਮਹੀਉਦੀਨ ਜਲੰਧਰ ਵਿਚ ਰਹਿ ਕੇ ਉਸਤਾਦ ਲਛਮਣ ਸਿੰਘ ਸੀਨ ਪਾਸੋਂ ਤਬਲੇ ਦੀ ਉਚੇਰੀ ਸਿਖਿਆ ਲੈ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੀਵਾਨ ਵਿਚ ਖੁਲੇ ਦਰਸ਼ਨ ਕਰ ਕੇ ਸੰਗੀਤਕਾਰ ਬਹੁਤ ਅਨੰਦਤ ਹੋਏ। ਇਸ ਸਮੇਂ

ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ, ਸੰਤ ਸੁਖਦੇਵ ਸਿੰਘ, ਸੰਤ ਬਲਵੰਤ ਸਿੰਘ, ਸੰਤ ਹਰਪ੍ਰੀਤ ਸਿੰਘ, ਸੰਤ ਅਜੈਪਾਲ ਸਿੰਘ ਆਦਿ ਨੇ ਮਿਲ ਕੇ ਗੁਰਬਾਣੀ ਦਾ ਰਸ ਭਿੰਨਾ ਕੀਰਤਨ ਕੀਤਾ। ਦੁਪਹਿਰ ਦੇ ਦੀਵਾਨ ਵਿਚ ਵਕਤ ਦੇ ਰਾਗ ਸਾਰੰਗ ਦੀ ਪੜਤਾਲ ਵਿਚ 'ਸੁਭ ਬਚਨ ਬੋਲ ਗੁਣ ਅਮੋਲ' ਸ਼ਬਦ ਪਹਿਲੋਂ ਗਾਇਆ ਗਿਆ। ਇਸ ਤੋਂ ਬਾਦ ਬਿੰਦਰਾਬਨੀ ਸਾਰੰਗ ਵਿਚ ਇਕ ਤਾਲ ਵਿਚ ਸ਼ਬਦ 'ਐਸੀ ਹੋਏ ਪਰੀ' ਗਾਇਣ ਉਪਰੰਤ ਅੰਤ ਤੇ ਦਸਤੂਰ ਅਨੁਸਾਰ ਪੁਰਾਤਨ ਰਬਾਬੀਆਂ ਵਾਂਗ ਸਾਰੰਗ ਵਿਚ ਹੀ ਸਲੋਕ ਤੇ ਪਉੜੀ ਦਾ ਗਾਇਣ ਕੀਤਾ ਗਿਆ।

ਪੁਰਾਤਨ ਸ਼ੈਲੀ (ਧਰੁਪਦ ਧਮਾਰ) ਵਿਚ ਗਾਇਣ ਖੁਲੇ ਉਚੇ ਬੋਲ, ਤਬਲੇ ਤੇ ਪਖਾਵਜ ਵਾਦਨ ਆਟੇ ਵਾਲਾ ਪੁੜਾ ਅਤੇ ਜ਼ੋਰਦਾਰ ਸਾਥ, ਤਾਰ ਦੇ ਸਾਜ਼ਾਂ ਦਿਲਰੁਬਾ ਤਾਰ ਸ਼ਹਿਨਾਈ ਦੀ ਸੰਗਤ ਸਭ ਕੁਝ ਏਨਾ ਰਸ ਭਰਪੂਰ ਸੀ ਕਿ ਕਹਿਣ ਕਥਨ ਤੋਂ ਬਾਹਰ ਸੀ। ਆਏ ਸੰਗੀਤ ਕਲਾਕਾਰ ਬਾਰ ਬਾਰ ਅਨੰਦ ਵਿਭੋਰ ਹੋ ਕੇ ਦਾਦ ਦੇ ਰਹੇ ਸਨ ਅਤੇ ਅਨੰਦ ਵਿਚ ਝੂਮ ਰਹੇ ਸਨ। ਜਗਦੀਸ਼ ਸਿੰਘ ਵਰਿਆਮ ਦੇ ਸ਼ਬਦ ਸਨ ਕਿ ਸੰਸਾਰ ਵਿਚ ਅਤੇ ਵਾਤਾਵਰਨ ਵਿਚ ਅੱਗ ਲਗੀ ਹੈ ਪਰ ਇਸ ਥਾਂ ਤੇ ਸ਼ਾਂਤੀ ਦੀ ਠੰਡ ਹੈ ਸਤਿਗੁਰੂ ਜੀ ਦੀ ਕ੍ਰਿਪਾ ਨਾਲ।

ਸਾਰੇ ਆਏ ਕਲਾਕਾਰਾਂ ਦਾ ਢੁਕਵਾਂ ਮਾਨ ਸਨਮਾਨ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਦੇ ਪਾਵਨ ਹਸਤ ਕਮਲਾਂ ਤੋਂ ਇਹ ਸਨਮਾਨ ਪ੍ਰਾਪਤ ਕਰਕੇ ਕਲਾਕਾਰ ਧੰਨ ਹੋ ਰਹੇ ਸਨ।

ਜਲ ਪਾਣੀ ਅਤੇ ਗੁਰੂ ਕੇ ਲੰਗਰ ਦਾ ਅਨੰਦ ਮਾਣ ਕੇ ਬਹੁਤ ਸੰਤੁਸ਼ਟ ਹੋਏ। ਸ੍ਰੀ ਭੈਣੀ ਸਾਹਿਬ ਦੇ ਕਲਾਕਾਰਾਂ ਦੀ ਸੰਗਤ ਅਤੇ ਸਤਿਕਾਰ ਤੋਂ ਵੀ ਪ੍ਰਾਹੁਣੇ ਕਲਾਕਾਰ ਅਤਿ ਪ੍ਰਭਾਵਤ ਹੋਏ ਅਤੇ ਸ੍ਰੀ ਭੈਣੀ ਸਾਹਿਬ ਵਿਚ ਵਖ-ਵੱਖ ਥਾਵਾਂ ਦੀ ਯਾਤਰਾ ਕਰ ਕੇ ਵੀ ਪ੍ਰਸੰਨ ਮੁਦਰਾ ਵਿਚ ਵਿਦਾਈ ਲਈ।

## ਕਰਤਾਰ ਸਿੰਘ ਪੰਛੀ ਦੀਆਂ ਦੋ ਪੁਸਤਕਾਂ ਉਤੇ ਗੋਸ਼ਟੀ

ਬੀਤੇ ਦਿਨੀਂ ਪੰਜਾਬ ਸਾਹਿਤ ਕਲਾ ਪਰਿਸ਼ਦ ਮਾਲੇਰਕੋਟਲਾ ਵੱਲੋਂ ਸ਼ਾਇਰ ਕਰਤਾਰ ਸਿੰਘ ਪੰਛੀ ਦੇ ਪ੍ਰਬੰਧ-ਕਾਵਿ 'ਸਤਿਗੁਰ-ਲੀਲ੍ਹਾ' ਅਤੇ ਗ਼ਜ਼ਲ ਸ਼ੈਲੀ ਵਿਚ ਲਿਖੇ ਰਹੱਸਵਾਦੀ ਕਾਵਿ-ਸੰਗ੍ਰਹਿ 'ਲੋਚਾ ਦਰਸ ਦੀਦਾਰ ਦੀ' ਉਤੇ ਨਾਮਧਾਰੀ ਸ਼ਹੀਦੀ ਸਮਾਰਕ ਦੇ ਮਾਈ ਖੇਮ ਕੌਰ ਹਾਲ ਵਿਚ ਇਕ ਭਾਵਪੂਰਤ ਗੋਸ਼ਟੀ ਦਾ ਆਯੋਜਨ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਪੰਜਾਬੀ ਦੇ ਪ੍ਰਸਿੱਧ ਵਿਦਵਾਨ ਪ੍ਰੋ. ਕਿਰਪਾਲ ਸਿੰਘ ਕਸੇਲ, ਨਾਮਧਾਰੀ ਦਰਬਾਰ ਦੇ ਪ੍ਰਸਿੱਧ ਵਿਦਵਾਨ ਜਗਦੀਸ਼ ਸਿੰਘ ਵਰਿਆਮ ਤੇ ਅਸਟਰੇਲੀਆ ਤੋਂ ਆਏ ਵਿਦਵਾਨ ਬਲਬੀਰ ਸਿੰਘ ਤਰਸ ਨੇ ਕੀਤੀ। ਆਰੰਭ ਵਿਚ ਪਰਿਸ਼ਦ ਦੇ ਚੇਅਰਮੈਨ ਡਾ. ਐੱਸ. ਤਰਸੇਮ ਨੇ ਜਿਥੇ ਬਾਹਰੋਂ ਆਈਆਂ ਸ਼ਖ਼ਸੀਅਤਾਂ ਤੇ ਸਾਹਿਤਕਾਰਾਂ ਨੂੰ ਜੀ ਆਇਆਂ ਕਿਹਾ, ਉਥੇ ਨਾਮਧਾਰੀ ਅੰਦੋਲਨ ਦੀ ਸੁਤੰਤਰਤਾ ਸੰਗਰਾਮ ਅਤੇ ਅਮਨ ਲਹਿਰ ਵਿਚ ਪਾਏ ਯੋਗਦਾਨ ਅਤੇ ਪੰਜਾਬੀ ਮਾਤ ਭਾਸ਼ਾ ਪ੍ਰਤਿ ਵਚਨਬੱਧਤਾ ਨੂੰ ਸੁਦ੍ਰਿੜ ਕੀਤਾ।

ਸਟੇਜ ਸੰਚਾਲਨ ਕਰਦਿਆਂ ਨੌਜਵਾਨ ਸ਼ਾਇਰ ਤੇ ਆਲੋਚਕ ਕਮਲ ਕਾਂਤ ਮੋਦੀ ਨੇ ਕਿਹਾ ਕਿ ਇਹ ਸਮਾਗਮ ਨਾਮਧਾਰੀ ਸ਼ਹੀਦਾਂ ਦੀ ਧਰਤੀ ਉਤੇ ਹੋਣ ਕਾਰਨ ਅਤੇ ਸਾਹਿਤਕ ਵਿਧਾ ਤੇ ਵਿਚਾਰਾਧੀਨ ਦੋ ਪੁਸਤਕਾਂ ਵਿਚਲੇ ਵਿਸ਼ਾ ਵਸਤੂ ਕਾਰਨ ਵੀ ਆਮ ਨਾਲੋਂ ਵੱਖਰਾ ਹੈ।

'ਸਤਿਗੁਰ ਲੀਲ੍ਹਾ' ਉਤੇ ਪੰਜਾਬੀ ਦੇ ਪ੍ਰਸਿੱਧ ਵਿਦਵਾਨਾਂ ਡਾ. ਧਰਮ ਚੰਦ ਵਾਤਿਸ਼ ਅਤੇ ਪ੍ਰੋ. ਕਰਤਾਰ ਸਿੰਘ ਕਾਲੜਾ ਨੇ ਖੋਜ-ਪੱਤਰ ਪੜ੍ਹੇ ਅਤੇ 'ਲੋਚਾ ਦਰਸ ਦੀਦਾਰ ਦੀ' ਉਤੇ ਡਾ. ਕਮਲਜੀਤ ਸਿੰਘ ਟਿੱਬਾ ਨੇ ਆਪਣਾ ਖੋਜ-ਪੱਤਰ ਪੇਸ਼ ਕੀਤਾ। ਇਹਨਾਂ ਤਿੰਨਾਂ ਖੋਜ-ਪੱਤਰਾਂ ਦਾ ਸਾਂਝਾ ਸੂਤਰ ਇਹ ਸੀ ਕਿ ਕਰਤਾਰ ਸਿੰਘ ਪੰਛੀ ਨਾ ਸਿਰਫ਼ ਨਾਮਧਾਰੀ ਲਹਿਰ ਦੀ ਸਰਬਪੱਖੀ ਜਾਣਕਾਰੀ ਰੱਖਦਾ ਹੈ, ਸਗੋਂ ਕਵਿਤਾ ਰਚਣ ਸਮੇਂ ਉਹ ਨਾਮਧਾਰੀ ਗੁਰੂਆਂ ਪ੍ਰਤਿ ਬੇਪਨਾਹ ਸਤਿਕਾਰ ਤੇ ਸ਼ਰਧਾ ਰਖਦਾ ਹੈ ਅਤੇ ਉਸ ਦੇ ਕਾਵਿ ਨੂੰ ਰਹੱਸਵਾਦੀ ਕਾਵਿ ਦੀ ਕੋਟੀ ਵਿਚ ਰੱਖਿਆ ਜਾ ਸਕਦਾ ਹੈ। ਬਹਿਸ ਦਾ ਆਰੰਭ ਕਰਦਿਆਂ ਨਾਮਧਾਰੀ ਤੇ ਕਮਿਊਨਿਸਟ ਲਹਿਰ ਦੇ ਅਣਥੱਕ ਯੋਧੇ ਕਾਮਰੇਡ ਸਵਰਨ ਸਿੰਘ ਵਿਰਕ (ਸਿਰਸਾ) ਨੇ ਪੰਛੀ ਜੀ ਦੀਆਂ ਦੋਵਾਂ ਪੁਸਤਕਾਂ ਦੀ ਇਹ ਕਹਿ ਕੇ ਵਡਿਆਈ ਕੀਤੀ ਕਿ ਇਹ ਇਕ ਜਾਗਦੇ ਤੇ ਜੂਝਦੇ ਅਧਿਆਤਮਵਾਦੀ ਪੁਰਖ ਦਾ ਕਾਵਿ ਪ੍ਰਗਟਾਵਾ ਹੈ, ਜਿਸ ਵਿਚ ਕੁਝ ਨਾਵਾਂ, ਥਾਵਾਂ ਪ੍ਰਤਿ ਵਾਦ-ਵਿਵਾਦ ਦੀ ਗੁੰਜਾਇਸ਼ ਹੋ ਸਕਦੀ ਹੈ ਅਤੇ ਇਸ ਤਰ੍ਹਾਂ ਦਾ ਹੀ ਮੱਤ ਬਹਿਸ ਨੂੰ ਅੱਗੇ ਤੋਰਨ ਵਾਲੇ ਵਿਦਵਾਨ ਸਵਰਨ ਸਿੰਘ ਸਨੇਹੀ ਨੇ ਪ੍ਰਗਟ ਕੀਤਾ। ਪਰੰਤੂ ਮੁਹਾਲੀ ਤੋਂ ਆਏ ਪ੍ਰਸਿੱਧ ਸ਼ਾਇਰ ਮਨਮੋਹਨ ਸਿੰਘ ਦਾਊਂ, ਜਥੇਦਾਰ ਪ੍ਰੀਤਮ ਸਿੰਘ ਨਾਮਧਾਰੀ, 'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਤੇ ਅਸਟਰੇਲੀਆ ਤੋਂ ਆਏ ਵਿਦਵਾਨ ਬਲਬੀਰ ਸਿੰਘ ਤਰਸ ਨੇ ਪੰਛੀ ਜੀ ਦੀ ਸਾਹਿਤਕ ਘਾਲਣਾ ਅਤੇ ਵਚਨਬੱਧਤਾ ਦੀ ਪ੍ਰਸੰਸਾ ਕੀਤੀ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਕਿਹਾ ਕਿ ਇਹਨਾਂ ਦੋਵਾਂ ਪੁਸਤਕਾਂ ਨਾਲ ਪੰਛੀ ਜੀ ਨੇ ਪੰਜਾਬੀ ਭਾਸ਼ਾ ਅਤੇ ਨਾਮਧਾਰੀ ਲਹਿਰ ਪ੍ਰਤਿ ਆਪਣੀ ਨਿਰੰਤਰ ਪ੍ਰਤਿਬੱਧਤਾ ਦਾ ਪ੍ਰਮਾਣ ਦੇ ਕੇ ਪੰਜਾਬੀ ਦੇ ਅਧਿਆਤਮਵਾਦੀ ਸਾਹਿਤ ਵਿਚ ਆਪਣੀ ਪਛਾਣ ਗੂੜ੍ਹੀ ਕੀਤੀ ਹੈ। ਇਸ ਸਮਾਗਮ ਵਿਚ ਪ੍ਰੋ. ਅਵਤਾਰ ਸਿੰਘ ਮਠਾਰੂ ਪਟਿਆਲਾ, ਇੰਜ. ਇਕਬਾਲ ਸਿੰਘ, ਸੰਤ ਮਹਿੰਦਰ ਸਿੰਘ ਚਿੱਤਰਕਾਰ, ਸਤਿੰਦਰ ਨੰਦਾ, ਪੂਰਨ ਸਿੰਘ ਕਿਰਤੀ, ਪ੍ਰੋ. ਤਰਸੇਮ

ਰਾਣਾ, ਸ਼ਾਇਰ ਨਾਜ਼ ਭਾਰਤੀ, ਰਮਜ਼ਾਨ ਸਈਦ, ਮੁਹੰਮਦ ਅਸਰਾਰ, ਅਬਦੁੱਸ਼ ਸ਼ਕੂਰ, ਰਸ਼ੀਦ ਅੱਬਾਸ, ਮੁਹੰਮਦ ਕਜ਼ਾਫ਼ੀ, ਗੁਰਦੇਵ ਸਿੰਘ ਅਮਰਗੜ੍ਹ, ਮੁਹੰਮਦ ਰਮਜ਼ਾਨ ਅਤੇ ਮਨਜੀਤ ਸਿੰਘ ਕੰਗਣਵਾਲ ਆਦਿ ਦੀ ਹਾਜ਼ਰੀ ਕਾਰਨ ਧਰਮ ਨਿਰਪੱਖਤਾ ਅਤੇ ਭਾਸ਼ਾਈ ਵੰਨ-ਸੁਵੰਨਤਾ ਦੀ ਜਿਹੜੀ ਝਲਕ ਨਜ਼ਰ ਆਈ, ਉਹ ਪੰਜਾਬ ਵਿਚ ਹੋਰ ਕਿਤੇ ਬਹੁਤ ਘੱਟ ਮਿਲਦੀ ਹੈ। ਸੰਤ ਸੰਤੋਖ ਸਿੰਘ ਤੇ ਡਾ. ਜੀਤ ਸਿੰਘ ਨੇ ਆਏ ਸੱਜਣਾਂ ਦਾ ਧੰਨਵਾਦ ਕਰਦਿਆਂ ਸਭ ਨੂੰ ਲੰਗਰ ਦਾ ਸੱਦਾ ਦਿੱਤਾ।

## ਲਾਲ ਕਿਲਾ (ਦਿੱਲੀ) ਵਿਖੇ ੧੮੫੭ ਦੇ ਸੁਤੰਤਰਤਾ-ਸੰਗ੍ਰਾਮ ਸਬੰਧੀ ਸਮਾਰੋਹ

ਦੇਸ਼ ਦੀ ਰਾਜਧਾਨੀ ਦਿੱਲੀ ਵਿਖੇ ਸਰਕਾਰੀ ਪੱਧਰ 'ਤੇ ਲਾਲ ਕਿਲੇ ਦੇ ਪ੍ਰਾਂਗਣ ਵਿਚ ੧੮੫੭ ਈਸਵੀ 'ਚ ਹੋਏ ਦੇਸ਼-ਵਿਆਪੀ ਸੁਤੰਤਰਤਾ-ਸੰਗ੍ਰਾਮ ਦੀ ਡੇਢ-ਸ਼ਤਾਬਦੀ ਪੂਰੇ ਹੋਣ 'ਤੇ ਇਕ ਵਿਸ਼ਾਲ ਸਮਾਰੋਹ ੧੫ ਮਈ, ੨੦੦੭ ਨੂੰ ਆਯੋਜਿਤ ਕੀਤਾ ਗਿਆ। ਇਸ ਸਮਾਰੋਹ ਵਿਚ ਦੇਸ਼ ਭਰ ਤੋਂ ਪਹੁੰਚੇ ਲੱਖਾਂ ਦੇਸ਼-ਵਾਸੀਆਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਆਪਣੀਆਂ ਜਾਨਾਂ ਕੁਰਬਾਨ ਕਰਨ ਵਾਲੇ ਹਜ਼ਾਰਾਂ ਸੁਤੰਤਰਤਾ-ਸੰਗ੍ਰਾਮੀਆਂ ਨੂੰ ਤਨੋਂ-ਮਨੋਂ ਯਾਦ ਕੀਤਾ ਅਤੇ ਉਨ੍ਹਾਂ ਪ੍ਰਤੀ ਦੇਸ਼ ਦੇ ਅਜੋਕੇ ਨੇਤਾਵਾਂ ਨੇ ਸ਼ਰਧਾਂਜਲੀਆਂ ਅਰਪਣ ਕੀਤੀਆਂ।

ਉਸ ਮਹਾਨ ਬਗ਼ਾਵਤ ਦੇ ਰੂਪਾਂਤਰਣ ਵਜੋਂ ਕਈ ਹਜ਼ਾਰ ਦੀ ਗਿਣਤੀ ਵਿਚ ਨੌਜਵਾਨ 'ਨਹਿਰੂ ਯੁਵਾ ਕੇਂਦਰ' ਦੀ ਅਗਵਾਈ ਵਿਚ ਦਸ ਮਈ ਨੂੰ ਮੇਰਠ ਤੋਂ ਚੱਲ ਕੇ ੧੪ ਮਈ ਨੂੰ ਦਿੱਲੀ ਪਹੁੰਚੇ ਤੇ ਦੇਸ਼ ਦੇ ਹੋਰ ਇਲਾਕਿਆਂ 'ਚੋਂ ਵੀ ਨੌਜਵਾਨ ਭਾਰੀ ਗਿਣਤੀ 'ਚ ਆ ਇਕੱਠੇ ਹੋਏ। ੧੫ ਮਈ ਨੂੰ ਸਵੇਰੇ ਲਾਲ ਕਿਲੇ ਤੇ ਇਨ੍ਹਾਂ ਨੌਜਵਾਨਾਂ, ਦੇਸ਼-ਵਾਸੀਆਂ ਤੇ ਸੁਤੰਤਰਤਾ ਸੰਗ੍ਰਾਮੀਆਂ ਦੇ ਭਾਰੀ ਇਕੱਠ ਦੇ ਸਾਹਮਣੇ ਸਰਕਾਰੀ ਪੱਧਰ ਤੇ ਇਕ ਯਾਦਗਾਰੀ ਸਮਾਰੋਹ ਆਯੋਜਿਤ ਕੀਤਾ ਗਿਆ। ਦੇਸ਼-ਭਰ ਦੇ ਸੱਤ ਸਭਿਆਚਾਰਕ ਕੇਂਦਰਾਂ ਦੇ ਯੁਵਾ-ਯੁਵਤੀ ਕਲਾਕਾਰਾਂ ਨੇ ਚਾਰ-ਪੰਜ ਸੂਤਰਧਾਰਾਂ ਦੇ ਸਹਿਯੋਗ ਸਹਿਤ ਮਾਰਸ਼ਲ ਆਰਟ ਤੇ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤੇ ਤੇ ਸੈਂਕੜੇ ਝਾਕੀਆਂ ਵੀ ਕੱਢੀਆਂ। ਤਰ੍ਹਾਂ ਤਰ੍ਹਾਂ ਦੇ ਢੋਲ-ਨਗਾਰੇ ਤੇ ਨਾਦ ਸਾਜ਼ਾਂ-ਸੰਖਾਂ ਦੀ ਗੂੰਜਦੀ ਆਵਾਜ਼ ਨਾਲ ਸਾਰੀ ਦਿੱਲੀ ਗੂੰਜ ਉੱਠੀ। ਨੌਜਵਾਨਾਂ ਵੱਲੋਂ 'ਭਾਰਤ ਮਾਤਾ ਦੀ ਜੈ' ਦੇ ਨਾਅਰਿਆਂ ਨੇ ਆਕਾਸ਼-ਗੂੰਜਾ ਦਿੱਤਾ। ਲਾਲ ਕਿਲੇ ਦੀ ਫਸੀਲ ਤੇ ਪ੍ਰਾਂਗਣ ਵਿਚ ਸੈਂਕੜੇ ਤਿਰੰਗੇ ਲਹਿਰਾ ਰਹੇ ਸਨ। ਪ੍ਰੋਗਰਾਮ ਦਾ ਆਗਾਜ਼ ਤੇ ਅੰਤ ਰਾਸ਼ਟਰ-ਗਾਨ (ਜਨ-ਗਨ-ਮਨ) ਦੇ ਗਾਇਨ ਨਾਲ ਕੀਤਾ ਗਿਆ ਜਿਸ ਵਿਚ ਲੱਖਾਂ ਹਾਜ਼ਰੀਨ ਦੇਸ਼-ਵਾਸੀਆਂ ਨੇ ਖੜੇ ਹੋ ਕੇ ਰਾਸ਼ਟਰ-ਗਾਨ ਉੱਚੀ-ਸੁਰਾਂ ਵਿਚ ਆਪ ਵੀ ਗਾਇਆ। ਪ੍ਰੋਗਰਾਮ ਦੇ ਸੂਤਰਧਾਰਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਕੂਕਾ ਅੰਦੋਲਨ ਦਾ ਜ਼ਿਕਰ ਕੀਤਾ ਤੇ ਉਨ੍ਹਾਂ ਦੇ ਯੋਗਦਾਨ ਨੂੰ ਸਲਾਹਿਆ।

ਇਸ ਸਮਾਰੋਹ ਨੂੰ ਭਾਰਤ ਦੇ ਪ੍ਰਧਾਨ-ਮੰਤਰੀ ਸ. ਮਨਮੋਹਨ ਸਿੰਘ, ਰਾਸ਼ਟਰਪਤੀ ਏ.ਪੀ.ਜੇ ਅਬਦੁਲ ਕਲਾਮ, ਉੱਪ-ਰਾਸ਼ਟਰਪਤੀ ਭੈਰੋ ਸਿੰਘ ਸ਼ੇਖਾਵਤ, ਲੋਕ ਸਭਾ ਸਪੀਕਰ ਸ੍ਰੀ ਸੋਮਨਾਥ ਚੈਟਰਜੀ, ਕੇਂਦਰੀ-ਮੰਤਰੀ ਸ੍ਰੀ ਅਰਜਨ ਸਿੰਘ, ਸ੍ਰੀਮਤੀ ਸੋਨੀਆਂ ਗਾਂਧੀ ਆਦਿ ਰਾਜਨੀਤਕ ਨੇਤਾਵਾਂ ਨੇ ਸੰਬੋਧਨ ਕੀਤਾ ਤੇ ਦੇਸ਼ ਦੇ ਸੁਤੰਤਰਤਾ ਸੰਗ੍ਰਾਮੀਆਂ ਨੂੰ ਸ਼ਰਧਾਂਜਲੀਆਂ ਅਰਪਣ ਕੀਤੀਆਂ।

ਪਰ ਅਫਸੋਸ ਵਾਲੀ ਗੱਲ ਇਹ ਸੀ ਕਿ ਭਾਵੇਂ ਪ੍ਰੋਗਰਾਮ ਦੇ ਸੂਤਰਧਾਰਾਂ ਨੇ ਨਾਮਧਾਰੀ ਅੰਦੋਲਨ ਅਤੇ ਸਤਿਗੁਰੂ-ਰਾਮ ਸਿੰਘ ਜੀ ਦਾ ਜ਼ਿਕਰ ਕੀਤਾ ਪਰ ਨੇਤਾਵਾਂ ਨੇ ਨਾਂਅ ਲੈਣਾ ਯੋਗ ਨਾ ਸਮਜਿਆ।

ਨਾਮਧਾਰੀ ਪੰਥ ਵਲੋਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਸੂਬਾ ਅਮਰੀਕ ਸਿੰਘ, ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਸਰਬਜੀਤ ਸਿੰਘ ਗਵਾਲੀਅਰ, ਮਹਿੰਦਰ ਸਿੰਘ ਕੂਕਾ, ਪਿਆਰਾ ਸਿੰਘ ਵਿਰਦੀ, ਸੁਤੰਤਰਤਾ-ਸੰਗ੍ਰਾਮੀ ਡਾਕਟਰ ਧਿਆਨ ਸਿੰਘ ਦਿੱਲੀ ਨੇ ਸ਼ਿਰਕਤ ਕੀਤੀ। ਹੰਸਪਾਲ ਜੀ ਨੂੰ ਵੀ. ਆਈ.ਪੀ. ਲਾਊਂਜ ਵਿਚ ਤੇ ਬਾਕੀ ਨਾਮਧਾਰੀ ਪ੍ਰਤੀਨਿਧਾਂ ਨੂੰ ਸੁਤੰਤਰਤਾ ਸੰਗ੍ਰਾਮੀ ਲਾਊਂਜ ਵਿਚ ਕੁਰਸੀਆਂ ਤੇ ਬਿਠਾਇਆ ਗਿਆ। ਇਸ ਸਮੇਂ ਦੇਸ਼ ਦੇ ਕੋਨੇ-ਕੋਨੇ 'ਚੋਂ ਸੁਤੰਤਰਤਾ ਸੰਗ੍ਰਾਮੀ ਵੀ ਪਹੁੰਚੇ ਹੋਏ ਸਨ। ਸ਼ਹੀਦ ਭਗਤ ਸਿੰਘ ਦੇ ਪਰਿਵਾਰ 'ਚੋਂ ਉਨ੍ਹਾਂ ਦੇ ਭਤੀਜੇ (ਸ. ਕੁਲਬੀਰ ਸਿੰਘ ਦੇ ਸਪੁੱਤਰ ਸਹਾਰਨਪੁਰ ਤੋਂ) ਸ੍ਰੀ ਉਸ਼ਫਾਕ-ਉੱਲਾ ਖਾਂ ਸ਼ਹੀਦ ਦੇ ਪੋਤਰੇ ਤੇ ਮੁਗਲ ਸਮਰਾਟ ਬਹਾਦੁਰ ਸ਼ਾਹ ਜ਼ਫਰ ਦੇ ਪੋਤਰਿਆਂ ਨਾਲ ਵੀ ਇਸ ਸਮਾਰੋਹ ਵਿਖੇ ਮੁਲਾਕਾਤ ਹੋਈ। ਨਾਮਧਾਰੀ ਨਮਾਇਦਿਆਂ ਵਲੋਂ ੧੪-੧੫ ਅਪ੍ਰੈਲ ਨੂੰ ਸ੍ਰੀ ਭੈਣੀ ਸਾਹਿਬ ਵਿਚ ਮਨਾਏ ਗਏ ਪੰਜਾਬ ਦੇ ਰਾਜ-ਪੱਧਰੀ ਪਹਿਲੇ ਆਜ਼ਾਦੀ ਸੰਗ੍ਰਾਮ ਸਮਾਰੋਹ ਦੀ ਚਰਚਾ ਵੀ ਹੋਈ ਤੇ ਇਸ ਸਬੰਧ 'ਚ ਛਾਪੇ ਗਏ ਇਤਿਹਾਸਕ ਪੈਂਫਲੈਟ ਤੇ ਪੁਸਤਕਾਂ ਵੀ ਵੰਡੀਆਂ ਗਈਆਂ। ਸੈਂਕੜੇ ਲੋਕਾਂ ਨੇ ਇਹ ਜਾਣਕਾਰੀ ਹਾਸਿਲ ਕਰਕੇ ਖੁਸ਼ੀ ਪ੍ਰਗਟ ਕੀਤੀ। ਅਖ਼ਬਾਰੀ-ਰਿਪੋਰਟਰਾਂ ਨੂੰ ਵੀ ਨਾਮਧਾਰੀਆਂ ਦੇ ਅਸਹਿਯੋਗ-ਅੰਦੋਲਨ ਬਾਰੇ ਜਾਣਕਾਰੀ ਤੇ ਲਿਟਰੇਚਰ ਮੁਹੱਈਆ ਕੀਤਾ ਗਿਆ।

ਸੰਨ ੧੮੫੭ ਈਸਵੀ ਦੇ ਸੁਤੰਤਰਤਾ-ਸੰਗ੍ਰਾਮ ਦੀ ਯਾਦ 'ਚ ਕੀਤਾ ਗਿਆ ਇਹ ਦੇਸ਼-ਵਿਆਪੀ ਸਮਾਰੋਹ ਬਹੁਤ ਹੀ ਵਿਸ਼ਾਲ ਤੇ ਯਾਦਗਾਰੀ ਸੀ। ਲੋਕਾਂ ਦਾ ਅਥਾਹ ਉਤਸ਼ਾਹ ਤੇ ਉਮਾਹ ਵੇਖਣ ਵਾਲਾ ਸੀ।

*ਮਹਿੰਦਰ ਸਿੰਘ ਕੂਕਾ ਫਰੀਦਾਬਾਦ*

# ਪ੍ਰਤਿਕਿਰਿਆ

بِسۡمِ اللّٰہِ الرَّحۡمٰنِ الرَّحِیۡمِ

ਪਾਕਿਸਤਾਨ
ਪੀਰਵਾਰ 14.05.07.

برکت تِن کو اگلی پڑھدے رہن درود - (غادِگرنتھ)

ਆਦਰਮਈ ਆਦਾਬ ਅਤੇ ਬਿਰਹਾਮਈ ਕੂਕਾਰ ਸਵੀਕਾਰ ਕਰਿਆ ਜੇ। 'ਵਰਿਆਮ' ਨਿਰੰਤਰ ਪ੍ਰਾਪਤ ਹੋਂਦਾ ਪਿਆ ਏ। ਇਸ ਮਿਆਰੀ ਮਾਸਿਕ ਪੱਤਰ ਵਿਚ ਦਿਨੋ ਦਿਨ ਨਿਖਾਰ ਪੈਦਾ ਹੋ ਰਹਿਆ ਏ ਜਿਸ ਦੀ ਪ੍ਰਸੰਨਸਾ ਕੀਤੀ ਜਾਣੀ ਚਾਹੀਦੀ ਹੈ ਪ੍ਰੰਤੂ ਕੁਝ ਸੁਧਾਰ ਦੀ ਵੀ ਗੁੰਜਾਇਸ਼ ਬਾਕੀ ਹੈ ਜਿਵੇਂ ਮੈਟ੍ਰ ਦੇ ਚੁਨਾਓ ਸਮੇਂ ਪੂਰੀ ਇਹਤਿਆਤ ਵਰਤਣਾ। ਹਵਾਲਿਆਂ (References) ਦਾ ਸਪੱਸ਼ਟੀਕਰਣ ਵੀ ਜ਼ਰੂਰੀ ਹੁੰਦਾ ਏ। ਇਲਮੀ ਤੇ ਹਕੀਕੀ ਪਹਿਲੂ ਨੂੰ ਕਦੀ ਨਜ਼ਰ-ਅੰਦਾਜ਼ ਨਹੀਂ ਕੀਤਾ ਜਾਣਾ ਚਾਹੀਦਾ। ਦਾਸ ਆਪਣੀ ਗੱਲ ਸਪੱਸ਼ਟ ਕਰਨਾ ਚਾਹੁੰਦਾ ਹੈ ਕਿ ਅਪ੍ਰੈਲ ੨੦੦੭ ਦੇ ਸੁੰਦਰ ਅੰਕ ਵਿਚ ਸਾਰੇ ਲੇਖ ਸੋਹਣੇ ਹਨ। ਪੰਨਾ ੩੫ ਤੇ ਜਨਾਬ ਗੁਰਮੇਲ ਸਿੰਘ ਹੁਰਾਂ ਦੀ ਤਹਿਰੀਰ 'ਕੇਸ : ਸਾਡੀ ਮਰਿਯਾਦਾ' ਵਿਸ਼ੇ ਅਧੀਨ ਛਪੀ ਹੈ। ਵਿਸ਼ੇ ਵਸਤੂ ਪੱਖੋਂ ਤਾਂ ਮੈਨੂੰ ਇਸ ਨਾਲ ਮਤ-ਭੇਦ ਨਹੀਂ ਪਰ ਕੁਰਆਨ ਸ਼ਰੀਫ਼ ਦਾ ਜੋ ਪ੍ਰਮਾਣ ਪ੍ਰਸਤੁਤ ਕੀਤਾ ਗਿਆ ਹੈ ਉਹ ਮਨ ਘੜਤ ਹੈ ਅਰਥਾਤਿ ਪਵਿੱਤਰ ਕੁਰਆਨ ਵਿਚ ਨਿਮਨ ਲਿਖਤ ਆਇਤ ਸਿਰੇ ਤੋਂ ਮੌਜੂਦ ਹੀ ਨਹੀਂ। ਯਥਾ :

"ਵਰਮਤਿਮੁਲ ਹੰਜਵਾਲ ਓਮਰਤਾ ਲਿੱਲਾਹ ਫੁਇਨ ਓਹ ਸਿਰ ਤੁਮ ਫ਼ਮਨ ਮਿਲਲ ਹਦਾਯੇ ਵਲਾ ਤਹਲੇ ਕੁ ਰਉਸਾ ਕੁਮ।"

ਇਸ ਦਾ ਅਨੁਵਾਦ ਕੀਤਾ ਨੇ "ਪੂਰਾ ਕਰੋ ਹੱਜ ਨੂੰ ਤੇ ਤੁਹਾਨੂੰ ਵਾਸਤਾ ਜੇ ਅੱਲਾ ਦਾ ਕਿ ਆਪਨੇ ਸਿਰਾਂ ਨੂੰ ਨਾ ਮੁਨਾਓ।"

ਮਹਾਰਾਜ! ਇਸਲਾਮ ਦੇ ਪੰਜਵੇਂ ਫ਼ਰਜ਼ੀ ਰੁਕਨ ਹੱਜ ਦੌਰਾਨ ਵਾਲ ਤਰਸ਼ਵਾਨਾ ਲਾਜ਼ਮੀ ਅਮਰ ਹੈ। ਇਸ ਬਿਨਾ ਹੱਜ ਸੰਪੂਰਣ ਹੀ ਨਹੀਂ ਹੁੰਦਾ। ਸਾਡੇ ਦੀਨ ਭਾਵ ਇਸਲਾਮ ਵਿਚ ਕੇਸ ਵਧਾਉਣ ਦਾ ਉਹ ਤਸੱਵਰ ਨਹੀਂ ਜੋ ਖ਼ਾਲਸਾ ਪੰਥ ਦੀ ਮਾਨ ਮਰਯਾਦਾ ਹੈ। ਮੁਸਲਿਮ ਪੁਰਸ਼ਾਂ ਹੇਤ ਦਾੜ੍ਹੀ ਸੁੰਨਤ-ਇ ਮੁਅੱਕਦਾ ਹੈ ਭਾਵ ਐਸੀ ਸੁੰਨਤ ਜਾਂ ਤਰੀਕਾ ਜਿਸ ਦਾ ਹੁਕਮ ਹਜ਼ੂਰ ਨਬੀ ਕਰੀਮ ਸੱਲੱਲਾਹੁ ਅਲੈਹਿ ਵ ਆਲਿਹੀ ਵਸੱਲਮ ਨੇ ਪੂਰੀ ਤਾਕੀਦ ਸਹਿਤ ਫ਼ਰਮਾਇਆ ਹੈ। ਮੁੱਛਾਂ ਨੂੰ ਪਸਤ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਕੱਛਾਂ, ਅਤੇ ਧੁੰਨੀ (ਨਾਭ) ਹੇਠਲੇ ਵਾਲ ਸਾਫ਼ ਕਰਨ ਦਾ ਹੁਕਮ ਮੁਸਲਿਮ ਮਹਿਲਾਵਾਂ ਨੂੰ ਅਤੇ Under Shave ਦਾ ਹੁਕਮ ਮਰਦਾਂ ਨੂੰ ਸਪੱਸ਼ਟ ਅਤੇ ਪ੍ਰਚੰਡ ਰੂਪ ਵਿਚ ਦਿੱਤਾ ਗਿਆ ਹੈ। ਸਾਡੇ ਪੈਗ਼ੰਬਰ ਸਾਹਿਬ ਨੇ ਨਹੁੰ ਤਰਾਸ਼ਨ ਦੇ ਨਾਲ ਨਾਲ ਗ਼ੈਰ ਜ਼ਰੂਰੀ ਵਾਲਾਂ ਦੇ ਸਫ਼ਾਏ ਨੂੰ ਫ਼ਿਤਰੀ (Natural) ਕਰਾਰ ਦਿੱਤਾ ਹੈ। ਜਿਥੋਂ ਤਕ ਸਿਰ ਦੇ ਵਾਲਾਂ ਦਾ ਸੰਬੰਧ ਹੈ, ਸਰਕਾਰ ਨਬੀ ਪਾਕ ਹੁਰਾਂ ਮੋਢੇ ਤੱਕ ਵੀ ਜ਼ੁਲਫ਼ਾ ਵਧਾਈਆਂ ਹਨ ਅਤੇ ਕਈ ਵੇਰ ਕੇਵਲ ਕੰਨਾਂ ਤੀਕਰ ਹੀ ਕੇਸ ਵਧਾਏ ਕਿੰਤੂ ਉਹ ਹਰ ਸੂਰਤ ਵਿਚ ਵਾਲਾਂ ਦੀ Trim ਜਾਂ ਹਜਾਮਤ ਕਰਵਾਉਂਦੇ ਸਨ। ਇਹੀ ਤਰੀਕਾ ਦੁਨੀਆ ਦੇ ਡੇਢ ਅਰਬ ਮੁਸਲਮਾਨਾਂ ਵਿਚ ਪ੍ਰਚੱਲਤ ਹੈ। ਆਸ ਹੈ ਇਸਲਾਮੀ ਦ੍ਰਿਸ਼ਟੀਕੋਣ ਕੇਸਾਂ ਪ੍ਰਥਾਇ ਸਪੱਸ਼ਟ ਹੋ ਗਿਆ ਹੋਵੇਗਾ।

ਬਜ਼ੁਰਗਵਾਰਮ! ਹੁਣ ਕੁਝ ਸਾਂਝਾਂ ਦੀ ਗੱਲ ਕਰਨ ਦੀ ਆਗਿਆ ਲੋਚਦਾ ਹਾਂ। ਨਾਮਧਾਰੀ ਭਾਈਚਾਰੇ ਵਿਚ ਸਫੇਦ ਰੰਗ ਨੂੰ ਵਿਸ਼ੇਸ਼ ਮਹੱਤਤਾ ਪ੍ਰਾਪਤ ਹੈ। ਕੂਕਾ ਕ੍ਰਾਂਤੀ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਨੇ ਸਫ਼ੇਦ ਨਿਸ਼ਾਨ ਸਾਹਿਬ ਜੋ ਸ਼ਾਂਤੀ ਦਾ ਪ੍ਰਤੀਕ ਹੈ ਆਪਣੇ ਨਾਮ ਲੇਵਾਵਾਂ ਨੂੰ ਬਖ਼ਸ਼ੀਸ਼ ਕੀਤਾ। ਆਪਣੇ ਮੰਨਣ ਵਾਲਿਆਂ ਨੂੰ ਸਫ਼ੇਦ ਵਸਤਰ ਪਹਿਨਣ ਦਾ ਆਦੇਸ਼ ਦਿੱਤਾ। ਇਸਲਾਮ ਵਿਚ ਵੀ ਸਫੇਦ ਰੰਗ ਨੂੰ ਅਹਿਮ ਦਰਜਾ ਹਾਸਲ ਹੈ। ਹਜ਼ੂਰ ਨਬੀ ਕਰੀਮ (ਉਹਨਾਂ ਨੂੰ ਕੋਟਿ ਕੋਟਿ ਪ੍ਰਣਾਮ) ਨੇ ਸਫ਼ੇਦ ਝੰਡਾ, ਸਫ਼ੇਦ ਲਬਾਸ, ਸਫ਼ੇਦ ਕਫ਼ਨ ਤੋਂ ਦੁਨੀਆ ਨੂੰ ਜਾਣੂ ਕਰਵਾਇਆ। ਸਫ਼ੇਦ ਵਸਤ੍ਰ ਜੰਨਤੀਆਂ ਦਾ ਚਿੰਨ ਕਰਾਰ ਦਿੱਤਾ। ਵਰਣਨਯੋਗ ਹੈ ਕਿ ਮਦੀਨਾ ਮੁਨੱਵਰਾ ਵਿਖੇ ਹੁਜ਼ੂਰ ਦਾ ਰੋਜ਼ਾ ਮੁਬਾਰਕ ਅੱਜ ਤੋਂ ੭੦੦ ਸਾਲ ਪਹਿਲਾਂ ਸਫ਼ੇਦ ਗੁੰਬਜ਼ ਤੇ ਆਧਾਰਤ ਸੀ। ਵਰਤਮਾਨ ਸਾਵਾ ਗੁੰਬਜ਼ ਤੇਰ੍ਹਵੀਂ ਸਦੀ ਈਸਵੀ ਦੀ ਯਾਦਗਾਰ ਹੈ।

ਨਾਮਧਾਰੀ ਸਦਾ ਵਰਤ ਲੰਗਰ ਮਹਾਰਾਜ ਰਾਮ ਸਿੰਘ ਜੀ ਦਾ ਮਹਾਨ ਵਰਦਾਨ ਅਤੇ ਸ਼ਿਲਾਘਾਯੋਗ ਉਪਰਾਲਾ ਹੈ। ਜਿਸ ਪ੍ਰਕਾਰ ਸੂਫ਼ੀ ਦਰਗਾਹਵਾਂ ਵਿਚ ਕਿਸੇ ਜ਼ਾਤ-ਪਾਤ, ਛੂਤ-ਛਾਤ, ਧਾਰਮਿਕ ਵਿਤਕਰੇ ਆਦਿ ਤੋਂ ਉਪਰ ਉਠਕੇ ਮਾਨਵਤਾ ਦੀ ਨਿਸ਼ਕਾਮ ਸੇਵਾ ਕੀਤੀ ਜਾਂਦੀ ਹੈ ਇਸੇ ਤਰ੍ਹਾਂ ਸਦਾ ਵਰਤ ਲੰਗਰ ਹਿੰਦੂ, ਮੁਸਲਿਮ, ਸਿੱਖ, ਇਸਾਈ, ਪਾਰਸੀ, ਯਹੂਦੀ, ਜੈਨੀ ਬੋਧ, ਮਿਰਜ਼ਈ, ਬਹਾਈ ਸੱਭ ਲਈ ਸਹਾਈ ਹੈ। ਕਾਸ਼ ਸੁੱਚ ਸੋਧ ਵਾਲਾ ਲੰਗਰ ਛੱਕਣਾ ਸਾਨੂੰ ਵੀ ਭੈਣੀ ਸਾਹਿਬ ਵਿਖੇ ਜਾਇਕੇ ਨਾਮਧਾਰੀ ਸੰਗਤ ਸਹਿਤ ਨਸੀਬ ਹੋ ਜਾਵੇ।

ਮੈਨੂੰ ਮਾਣ ਨਾਲ ਦੱਸਣਾ ਚਾਹੀਦਾ ਹੈ ਕਿ ਸਾਡੇ ਜ਼ਿਲ੍ਹਾ ਸਿਆਲਕੋਟ ਦੇ ਮਸ਼ਹੂਰ ਪਿੰਡ ਆਲੋ ਮੁਹਾਰ ਸ਼ਰੀਫ਼ ਤਹਿਸੀਲ ਡਸਕਾ ਨੇ ਨਾਮਧਾਰੀ ਪੰਥ ਨੂੰ ਮਹਾਨ ਹੀਰਾ ਭਾਈ ਆਤਮਾ ਸਿੰਘ ਦੇ ਰੂਪ ਵਿਚ ਸੌਂਪਿਆ ਹੈ ਜਿਸ ਦੀ ਚੋਣ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪੰਜ ਪਿਆਰਿਆਂ ਵਿਚ ਕੀਤੀ।

ਨਾਮਧਾਰੀ ਪੰਥ ਦੇ ਮੌਜੂਦਾ ਵਾਲੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਆਪਣੇ ਪੰਥ ਵਿਚ ਕੱਵਾਲੀ ਦਾ ਆਰੰਭ ਕਰਕੇ

ਸਾਡਾ ਮੁਸਲਮਾਨਾਂ ਦਾ ਦਿਲ ਜਿੱਤ ਲਿਆ ਹੈ।

ਮੈਂ ਡਾ. ਗੁਰਦਿੱਤ ਸਿੰਘ ਜੀ ਦੀ ਵਿਗਿਅਪਤੀ ਪੱੜ੍ਹਕੇ ਖੁਸ਼-ਕੁਨ ਹੈਰਤ (ਆਸ਼ਚਰਜ ਜਨਕ ਪ੍ਰਸੰਨਤਾ) ਮਹਿਸੂਸ ਕਰਨਾ ਪਿਆਂ। ਉਹ ਲਿਖਦੇ ਹਨ "ਨਾਮਧਾਰੀ ਸੰਗੀਤ ਵਿਚ ਸਤਿਗੁਰੂ ਜਗਜੀਤ ਸਿੰਘ ਨੇ ਕੱਵਾਲੀ ਦੀ ਸ਼ੁਰੂਆਤ ਕੀਤੀ। ਇਸ ਨੂੰ ਨਾਮਧਾਰੀ ਸੰਗੀਤ ਦਾ ਪਰਿਵਰਤਨ ਤਾਂ ਨਹੀਂ, ਇਸ ਅੰਦਰ ਨਵੀਂ ਸ਼ੈਲੀ ਦਾ ਸ਼ਾਮਿਲ ਹੋਣਾ ਕਹਿ ਸਕਦੇ ਹਾਂ। ਸਿੱਖਾਂ ਵਿਚ ਇਸ ਤੋਂ ਪਹਿਲਾਂ ਕੱਵਾਲੀ ਦਾ ਗਾਇਨ ਨਹੀਂ ਕੀਤਾ ਜਾਂਦਾ ਸੀ। ਸਤਿਗੁਰੂ ਜੀ ਨੇ ਆਪਣੇ ਦਰਬਾਰ ਵਿਚ ਇਸ ਨੂੰ ਸਥਾਨ ਦਿੱਤਾ ਤੇ ਸੰਗਤਾਂ ਨੇ ਇਸ ਨੂੰ ਬਹੁਤ ਪਸੰਦ ਕੀਤਾ। ਕੱਵਾਲੀ ਪ੍ਰਤੀ ਸੰਗਤਾਂ ਦਾ ਇਨਾਂ ਜ਼ਿਆਦਾ ਆਕਰਸ਼ਣ ਹੈ ਕਿ ਮੈਂ ਖੁਦ ਦੇਖਿਆ ਕਿ ਨਾਮਧਾਰੀ ਮੇਲਿਆਂ ਵਿਚ ਕਵਾਲੀ ਗਾਇਨ ਸਮੇਂ ਸਭ ਤੋਂ ਜ਼ਿਆਦਾ ਹਾਜ਼ਰੀ ਹੁੰਦੀ ਹੈ।" (ਵਰਿਆਮ ਮਈ ੨੦੦੭, ਪੰਨਾ ੧੫)

*ਮਲਿਕ ਮੁਹੰਮਦ ਨਈਮ ਅਵਾਨ*
*ਪਿੰਡ ਭੂਰੇ ਕੇ, ਡਾਕਘਰ ਤਲਵੰਡੀ ਭਿੰਡਰਾਂ*
*ਜ਼ਿਲ੍ਹਾ ਨਾਰੋਵਾਲ (ਪਾਕਿਸਤਾਨ)*
*੫੧੫੮੦*

ਪਰਚੇ ਦੇ ਦੋ ਤਿੰਨ ਲੇਖ ਪੜ੍ਹੇ ਹਨ। ਚੰਗੇ ਲੱਗੇ ਹਨ। ਮੇਰੀ ਤਮੰਨਾ ਹੈ ਕਿ ਮੈਨੂੰ ਵਰਿਆਮ ਦਾ ਅੰਕ ਮਿਲਦਾ ਰਹੇ। 'ਵਰਿਆਮ' ਦੀ ਸਹਾਇਤਾ ਲਈ ਮੈਂ ਵੀ ਆਪਣਾ ਤਿਲ ਫੁੱਲ ਯੋਗਦਾਨ ਪਾਉਂਦਾ ਰਹਾਂਗਾ। ਏਸ ਉਦੱਮ ਲਈ ਤੁਸੀਂ ਵਖਰੀ ਖਾਸ ਵਧਾਈ ਦੇ ਹੱਕਦਾਰ ਹੋ।

ਨਾਮਧਾਰੀ ਅੰਦੋਲਨ/ਲਹਿਰ ਕਿਸੇ ਖਾਸ ਫਿਰਕੇ ਪ੍ਰਾਂਤ ਜਾਂ ਮੈਂ ਤਾਂ ਕਹਿੰਦਾ ਕਿਸੇ ਖਾਸ ਮੁਲਕ ਲਈ ਨਹੀਂ ਸੀ। ਏਹੋ ਜਿਹੀਆਂ ਲਹਿਰਾਂ ਨੂੰ ਜਗਾਉਣ ਤੇ ਚਲਾਉਣ ਵਾਲੇ ਬ੍ਰਹਿਮੰਡੀ ਸੋਚ ਵਾਲੇ ਇਨਸਾਨ ਹੁੰਦੇ ਨੇ। ਅੰਦਰੋਂ ਸੁੱਚੇ ਬਾਹਰੋਂ ਸੁੱਚੇ, ਜਾਗਦੀ ਜ਼ਮੀਰ ਤੇ ਜਿਉਂਦੀਆਂ ਆਤਮਾਵਾਂ ਵਾਲੇ। ਮੈਨੂੰ ਤਾਂ ਚਿੰਤਾ ਹੈ ਕਿ ਕੀ ਕਦੀ ਸਾਡੇ ਲੋਕ ਸਾਰੇ ਸੰਸਾਰ ਤੱਕ ਇਹ ਗੱਲ ਲੈ ਕੇ ਜਾਣ ਵਿਚ ਸਫਲ ਹੋਣਗੇ ਕਿ ਸਾਡੇ ਗੁਰੂ ਨਾਨਕ, ਗੁਰੂ ਅਰਜਨ ਦੇਵ, ਗੁਰੂ ਗੋਬਿੰਦ ਸਿੰਘ, ਬਾਬਾ ਰਾਮ ਸਿੰਘ ਵਰਗੇ ਬੰਦੇ ਕਿਸ ਤਰ੍ਹਾਂ ਦਾ ਸੱਚਾ ਸੁੱਚਾ ਵਧੀਆ ਇਨਸਾਨ ਸਿਰਜਣ ਲਈ ਆਪਣਾ ਸਭ ਕੁਝ ਨਿਛਾਵਰ ਕਰ ਗਏ। ਕਾਸ਼ ਕਦੀ ਐਸਾ ਹੋ ਜਾਵੇ। ਆਸ ਦਾ ਪੱਲਾ ਨਹੀਂ ਛੱਡਣਾ ਚਾਹੀਦਾ।

*—(ਡਾ) ਸੁਰਿੰਦਰ ਮੰਡ*
*ਮੁਖੀ ਪੋਸਟ ਗਰੈਜੂਏਟ ਪੰਜਾਬੀ ਵਿਭਾਗ,*
*ਸਰਕਾਰੀ ਕਾਲਜ, ਤਲਵਾੜਾ*

ਆਪ ਮੈਨੂੰ ਮੇਰੇ ਆਖਿਆਂ ਬਿਨਾਂ ਮਾਸਕ "ਵਰਿਆਮ" ਭੇਜ ਰਹੇ ਹੋ, ਇਸ ਲਈ ਧੰਨਵਾਦੀ ਹਾਂ। ਇਹ ਮੈਗਜ਼ੀਨ ਮੈਂ ਸਾਰੇ ਦਾ ਸਾਰਾ ਤਾਂ ਨਹੀਂ ਪੜ੍ਹਦਾ ਪਰ ਕੁਝ ਲੇਖ ਤੇ ਕਵਿਤਾਵਾਂ ਜ਼ਰੂਰ ਪੜ੍ਹਦਾ ਹਾਂ ਅਤੇ ਕਿਸੇ ਕਿਸੇ ਨੂੰ ਪੜ੍ਹਾ ਵੀ ਦਿੰਦਾ ਹਾਂ।

ਮਈ ੨੦੦੭ ਦੇ "ਵਰਿਆਮ" ਨੇ ਤਾਂ ਮੇਰੀਆਂ ਕਈ ਸੁਤੀਆਂ ਕਲਾ ਜਗਾ ਦਿਤੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਵਲੋਂ ਅਜਿਹੀ ਨਾਮਧਾਰੀ ਸੰਸਥਾ ਖੜੀ ਕੀਤੀ ਜਿਸ ਵਿਚ ਹੋਰਨਾਂ ਤੋਂ ਇਲਾਵਾ ਬਰਤਾਨਵੀ ਸਰਕਾਰ ਦਾ ਪੂਰਨ ਬਾਈਕਾਟ ਦੀ ਲਾਈਨ ਦੀ ਬੇਮਿਸਾਲ ਵਵਸਥਾ ਸੀ। ਮਹਾਤਮਾ ਗਾਂਧੀ ਨੇ ਆਪਣੇ ਸਮੇਂ ਇਕ ਹੱਦ ਤਕ ਇਸੇ ਲਹਿਰ ਦੀ ਪੈਰਵੀ ਕੀਤੀ। ਇਹ ਇਕ ਤਰਾਂ ਬਰਤਾਨਵੀ ਵਿਵਸਥਾ ਵਿਰੁਧ ਸਮਾਨੰਤਰ ਵਿਵਸਥਾ ਖੜੀ ਕਰਨ ਦੇ ਤੁਲ ਸੀ।

ਮੈਂ ਮਹਿਸੂਸ ਕਰਦਾ ਹਾਂ ਕਿ ਨਾਮਧਾਰੀ ਲਹਿਰ ਬਾਰੇ ਪੰਜਾਬ ਵਿਚ ਤਾਂ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ। ਦੇਸ਼ ਭਗਤ ਯਾਦਗਾਰ ਵਿਖੇ ੧੮੫੭ ਦੇ ਗਦਰ ਦੀ ੧੫੦ਵੀਂ ਵਰ੍ਹੇਗੰਢ ਮਨਾਈ ਗਈ। ਬੁਲਾਰਿਆਂ ਨੇ ਇਸ ਇਤਿਹਾਸਕ ਗਦਰ ਦੇ ਕਈ ਪਖਾਂ ਉਤੇ ਵਧੀਆ ਰੌਸ਼ਨੀ ਪਾਈ ਪਰ ਨਾਮਧਾਰੀ ਲਹਿਰ ਦਾ ਇਸ ਪਖੋਂ ਕੋਈ ਜ਼ਿਕਰ ਨਹੀਂ ਹੋਇਆ। ਕਾਲਿਆਂ ਵਾਲੇ ਖੂਹ ਦੀ ਸਰਸਰੀ ਜਿਹੀ ਗਲ ਸਰੋਤਿਆਂ ਵਿਚੋਂ ਕਿਸੇ ਸਜਣ ਨੇ ਕੀਤੀ ਸੀ ਪਰ ਇਹ ਘਟਨਾ ਵੀ ਅਣਡਿਠ ਰਹੀ।

ਕੂਕਾ ਲਹਿਰ ਸਬੰਧੀ ਸ੍ਰੀ ਮਾਲਵਿੰਦਰਜੀਤ ਸਿੰਘ ਵੜੈਚ ਵਲੋਂ ਹਾਈਕੋਰਟ ਵਿਚ ਦਾਖਲ ਕੀਤੀ ਰਿਟ ਤੋਂ ਆਮ ਲੋਕਾਂ ਨੂੰ ਪਤਾ ਲੱਗਾ ਕਿ ਇਸ ਲਹਿਰ ਨੂੰ ਆਜ਼ਾਦੀ ਦਾ ਸੰਗਰਾਮ ਹੀ ਨਹੀਂ ਮੰਨਿਆ ਜਾ ਰਿਹਾ। ਦੇਸ਼ ਭਗਤ ਯਾਦਗਾਰ ਕਮੇਟੀ ਨੇ ਇਸ ਵਿਸ਼ੇ ਉਤੇ ਐਜੀਟੇਸ਼ਨ ਕੀਤੀ ਅਤੇ ਭਾਰਤ ਸਰਕਾਰ ਨੂੰ ਪਹੁੰਚ ਕਰ ਕੇ ਨਾਮਧਾਰੀ ਲਹਿਰ ਨੂੰ ਆਜ਼ਾਦੀ ਦੀ ਲਹਿਰ ਮਨਵਾ ਲਿਆ। ਪਰ ਜਦੋਂ ਪਿਛਲੇ ਸਾਲ ਗਦਰ ਪਾਰਟੀ ਦੇ ਸਥਾਪਨਾ ਦਿਵਸ ਸਮੇਂ ਕੂਕਾ ਲਹਿਰ ਤੇ ਕਾਮਾਗਾਟਾਮਾਰੂ ਨੂੰ ਆਜ਼ਾਦੀ ਦੀ ਲਹਿਰ ਵਜੋਂ ਮਾਨਤਾ ਦੇਣ ਦੀ ਮੰਗ ਕੀਤੀ ਗਈ ਤਾਂ ਇਕ ਸਤਿਕਾਰਤ ਸ਼ਖਸੀਅਤ ਵਲੋਂ ਨਾਮਧਾਰੀ ਲਹਿਰ ਨੂੰ ਬੁਚੜਾਂ ਨੂੰ ਮਾਰਨ ਵਾਲੀ ਲਹਿਰ ਦੀ ਟਿਪਣੀ ਨੂੰ ਸੁਣ ਕੇ ਬਹੁਤ ਹੈਰਾਨੀ ਹੋਈ।

ਕਾਲਿਆਂ ਵਾਲੇ ਖੂਹ ਦੀ ਵਾਰਤਾ ਪੜ੍ਹਕੇ ਮੇਰੇ ਰੋਂਗੱਟੇ ਖੜੇ ਹੋ ਗਏ। ਮੈਨੂੰ ਵੀ ਪੂਰੀ ਜਾਣਕਾਰੀ ਵਰਿਆਮ ਵਿਚ ਗਿਆਨੀ ਹੀਰਾ ਸਿੰਘ ਦਰਦ ਵਲੋਂ ਲਿਖੇ ਲੇਖ ਤੋਂ ਹੋਈ।

ਚੰਗਾ ਹੋਵੇ ਜੇ "ਨਾਮਧਾਰੀ ਲਹਿਰ ਦਾ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਪਾਏ ਯੋਗਦਾਨ" ਉਤੇ ਇਕ ਗੋਸ਼ਟੀ ਜਾਂ ਸੈਮੀਨਾਰ ਦਾ ਪਰਬੰਧ ਹੋ ਸਕੇ।

ਜੂਨ ੨੦੦੭ ਦਾ ਵਰਿਆਮ ਹੁਣੇ ਹੀ ਮਿਲਿਆ। ਜਿਲਦ ਵਾਲੀ ਤਸਵੀਰ ਦੇਖਕੇ ਹੀ ਚਾਅ ਚੜ੍ਹ ਗਿਆ।

ਆਪ ਦਾ ਪਰਸੰਸਕ

*—ਚੈਨ ਸਿੰਘ ਚੈਨ*
*ਜਲੰਧਰ*

ਜੂਨ ੨੦੦੭ ਦਾ ਵਰਿਆਮ ਠੀਕ ਨਾਮਧਾਰੀ ਲਹਿਰ ਦੀ ੧੫੦ਵੀਂ ਵਰ੍ਹੇ ਗੰਢ ਵਿਚ ਆਪਣਾ ਯੋਗਦਾਨ ਬੜੇ ਗੌਰਵ ਨਾਲ ਪਾ ਰਿਹਾ ਹੈ।

ਗੁਰੂਬਚਨ ਸਿੰਘ ਨਾਮਧਾਰੀ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਨੇ ਬੀਤ ਰਹੇ ਤੇ ਬੀਤ ਚੁੱਕੇ ਇਤਿਹਾਸ ਦਾ ਪੂਰਾ ਅਨੈਲੇਸਿਜ਼ ਕਰ ਕੇ ਉਸ ਸ਼ਸਤਰ ਦੀ ਵਰਤੋਂ ਕੀਤੀ ਜੋ ਸੱਚ ਤੇ ਅਹਿੰਸਾ ਦੀ ਧਾਰ ਨਾਲ ਅਚੁੱਕ ਸਿੱਧ ਹੋਇਆ। ਸੱਚ ਨਾਲ ਜੁੜੀਆਂ ਸੁਹਾਗਣ ਜਿੰਦੜੀਆਂ ਭਾਵੇਂ ਕਿਸੇ ਵੀ ਰੂਪ ਵਿਚ ਅੱਗੇ ਆਈਆਂ-ਗਾਂਧੀ, ਭਗਤ ਸਿੰਘ, ਊਧਮ ਸਿੰਘ, ਕਰਤਾਰ ਸਿੰਘ ਸੱਚ ਨਾਲ ਜੁੜੀ ਜੂਝਦੀ ਇਸ ਅਵਾਮੀ ਲਹਿਰ ਨੇ ਕੂੜ ਤੇ ਪ੍ਰਾਧੀਨਤਾ ਦਾ ਸਫਾਇਆ ਕਰ ਵਿਖਾਇਆ। ਆਤਮਕ ਉਸਾਰੀ ਤੇ ਉਪਜੀ ਇਸ ਵਰਗੀ ਲਹਿਰ ਦੀ ਸਦਾ ਸਦੀਵੀ ਲੋੜ ਹੈ ਤੇ ਭਾਸਦੀ ਵੀ ਰਹੇਗੀ। ਸਮਾਜ ਅਜੇ ਵੀ ਕੂੜ ਅੰਸ਼ ਨਾਲ ਭਰਪੂਰ ਪਿਆ ਹੈ। ਘਾਟ ਸਿਰਫ਼ ਸਚਾਈ ਸਿਆਨਣ ਦੀ ਹੈ। ਸਤਿਗੁਰੂ ਰਾਮ ਸਿੰਘ ਮਿਸ਼ਨ ਦੀ ਅੱਜ ਵਧੇਰੇ ਲੋੜ ਹੈ। ਭਾਵੇਂ ਅਸੀਂ ਆਜ਼ਾਦ ਹਾਂ ਪਰ ਪ੍ਰੰਤੂ ਸੋਨੇ ਦੀਆਂ ਮਾਇਆਵਾਦੀ ਜ਼ੰਜੀਰਾਂ ਵਿਚ ਜਕੜੇ ਪਏ ਹਾਂ। ਕਾਸ਼ ਅਸੀਂ ਸਤਿਗੁਰੂ ਰਾਮ ਸਿੰਘ ਦੇ ਸਤਿਜੁਗ ਦਾ ਅਰਥ ਸਮਝ ਸਕੀਏ, ਜੋ ਸੁੱਖਾਂ ਤੇ ਸਵਰਗ ਦੀ ਖਾਣ ਹੈ।

ਅਕਾਲ ਪੁਰਖ ਗੁਰੂ ਦੇ ਰੰਗ ਵਿਚ ਰੰਗਣ ਬਾਝ ਅੜਬੰਗੀ ਵਰਗਾ ਨਿਰਭਉ ਸੂਰਮਾ ਨਾ ਮਨ ਵਲੋਂ ਤੇ ਨਾ ਤਨ ਵਲੋਂ ਹੀ ਐਨਾ ਬਲਵਾਨ ਹੋ ਸਕਦਾ ਹੈ। ਵਿਰਕ ਦੀ ਕਲਮ ਨੇ ਨਕਸ਼ਾ ਖੂਬ ਖਿੱਚ ਵਿਖਾਇਆ ਹੈ।....

*ਦਲਬੀਰ ਸਿੰਘ ਤਰਸ (ਅਸਟਰੇਲੀਆ*

*ਮੁਠੱਡਾਂ ਕਲਾਂ, ਜਲੰਧਰ*

ਆਪ ਜੀ ਵਲੋਂ ਭੇਜਿਆ "ਵਰਿਆਮ" ਫਰਵਰੀ ਅੰਕ ਸਮੇਂ ਸਿਰ ਮਿਲ ਗਿਆ। ਟਾਈਟਲ ਹੀ ਬਸੰਤ ਦੀ ਨੁਹਾਰ ਪ੍ਰਗਟ ਕਰਦਾ ਸੀ। ਸੰਪਾਦਕੀ ਵੀ ਕਮਾਲ ਦੀ ਬਸੰਤ ਦੇ ਨਾਲ ਨਾਲ ਚੋਣਾ ਵਾਰੇ ਫਿਰ ਕਸੇਲ ਸਾਹਿਬ ਅਤੇ ਭੋਗਲ ਜੀ ਦੇ ਸਾਹਿਤਕ ਸਫਰ ਬਾਰੇ ਵੀ ਚਰਚਾ ਕਰ ਗਏ। ਥੋੜੇ ਸ਼ਬਦਾਂ ਵਿਚ ਬਹੁਤਾ ਕੁਝ ਦ੍ਰਿਸ਼ਟੀਮਾਨ ਕਰਦੇ ਹੋ।

ਕਾਕਾ ਕਲੇਲਰ ਸਾਹਿਬ ਵਲੋਂ ਲੇਖ ਭਾਵੇਂ ਕਾਫੀ ਪਹਿਲਾਂ ਲਿਖਿਆ ਗਿਆ ਹੈ ਪਰ ਉਸ ਦੀ ਨਾਮਧਾਰੀਆਂ ਵਾਰੇ ਟਿਪਣੀ- ਓਦੋਂ ਮੈਂ ਦੇਖ ਸਕਿਆ ਹਾਂ ਕਿ ਸੰਪ੍ਰਦਾਇ ਭੂਤਕਾਲ ਦੀ ਉਪਾਸ਼ਿਕ ਨਹੀਂ-ਸਗੋਂ ਜਿਉਂਦੇ ਦਿਲ ਨਾਲ ਉਠਦੇ ਸੁਆਲ ਨੂੰ ਹਲ ਕਰਨ ਲਈ ਵੀ ਤਿਆਰ ਹੋ ਸਕਦੀ ਹੈ।

ਜੋ ਤਰੱਕੀ ਨਾਮਧਾਰੀ ਪੰਥ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਕੀਤੀ ਹੈ ਇਹ ਇਕ ਬੇ-ਮਿਸਾਲ ਹੈ।

ਸੁਭਾਸ਼ ਪਰਿਵਾਰ ਦਾ ਲੇਖ-ਵਿਚ ਵਿਦਵਾਨ ਨੂੰ ਪ੍ਰਣਾਮ ਵਧੀਆ ਹੈ।

ਸੁਵਰਨ ਸਿੰਘ ਵਿਰਕ ਜੀ ਸਾਹਿਤਕਾਰਾਂ ਜਾਂ ਕਿਤਾਬਾਂ ਬਾਰੇ ਜੋ ਲੇਖਾ ਜੋਖਾ ਕਰਦੇ ਹਨ ਰਹੀਆਂ ਕਮੀਆਂ ਨੂੰ ਇਸ ਤਰੀਕੇ ਨਾਲ ਉਜਾਗਰ ਕਰਦੇ ਹਨ ਮਹਿਸੂਸ ਵੀ ਨਾ ਹੋਵੇ ਤੇ ਸਮਝ ਵੀ ਆ ਜਾਵੇ।

ਪ੍ਰਿੰਸੀਪਲ ਕਰਤਾਰ ਸਿੰਘ ਕਾਲੜਾ ਦੀ ਕਿਤਾਬ ਬਾਰੇ ਲਿਖਿਆ "ਪੈਰਾਂ ਦੀ ਪਰਵਾਜ" ਲੇਖ ਸਲਾਘਾਯੋਗ ਹੈ ਕਿਤਾਬ ਪੜ੍ਹਣ ਨੂੰ ਜੀ ਕਰਦਾ ਹੈ-ਭੇਜ ਦੇਣਾ।

ਵਰਿਆਮ ਦੀ ਕਾਵਿ ਕਿਆਰੀ ਦਾ ਮਿਆਰ ਕਾਫੀ ਉੱਚਾ ਹੈ-ਗ਼ਜ਼ਲ ਬਹੁਤ ਵਧੀਆ ਹੁੰਦੀਆਂ ਹਨ ਸਭ ਗ਼ਜ਼ਲਕਾਰਾਂ ਨੂੰ ਮੇਰੀ ਵਧਾਈ।

ਚਰਨ ਸੀਚੇਵਾਲਵੀ-ਵਲੋਂ ਆਰੰਭ ਕੀਤੇ "ਚੋਣਵੇਂ ਪੰਜਾਬੀ ਸ਼ੇਅਰ" ਵਧੀਆ ਕਦਮ ਹੈ ਗ਼ਜ਼ਲਕਾਰਾਂ ਦੇ ਦਿਲ ਦੀਆਂ ਟੀਸਾਂ ਪੜ੍ਹਨ ਨੂੰ ਮਿਲਦੀਆਂ ਹਨ।

ਇੰਦਰਜੀਤ ਹਸਨਪੁਰੀ ਵਲੋਂ ਨੰਦ ਲਾਲ ਨੂਹਪੁਰੀ ਨੂੰ ਕਵਿਤਾ ਰਾਹੀਂ ਸ਼ਰਧਾਂਜਲੀ ਚੰਗੀ ਲਗੀ ਉਹਨਾਂ ਦੀਆਂ ਚੁੰਨੀ ਵਾਰੇ ਕਵਿਤਾਵਾਂ ਵੀ ਸਮੇਂ ਦੀ ਸਚਾਈ ਨੂੰ ਉਜਾਗਰ ਕਰਦੀਆਂ ਹਨ। ਇਸ ਤੇ ਇਕ ਘਟਨਾ ਯਾਦ ਆ ਗਈ ੧੯੭੧ ਦੀ ਲੜਾਈ ਤੋਂ ਬਾਅਦ ਮੈਂ ਦਿਲੀ ਪਾਲਮ ਏਅਰ ਫੋਰਸ ਸਟੇਸ਼ਨ ਤੇ ਪੋਸਟਡ ਹੋਇਆ— ਮੇਰਾ ਮਿੱਤਰ ਅਮਰਜੀਤ ਸ਼ਰਮਾ ਮਿਲਣ ਆਇਆ— ਮੈਂ ਛੁਟੀ ਲੈ ਲਈ— ਕਹਿੰਦਾ ਚਲ ਦਿੱਲੀ ਘੁੰਮਾ— ਅਸਾਂ ਸਵਾ ਸਵਾ ਰੁਪਏ ਵਾਲੀ ਟਿਕਟ ਲੈ ਲਈ— ਮੈਂ ਪੁਛਿਆ ਦਿਲੀ ਚ ਕੀ ਦੇਖਣਾ ਹੈ ਕਹਿੰਦਾ— ਦਿਲੀ ਤਾਂ ਕਈਵਾਰ ਘੁੰਮਿਆ ਹਾਂ— ਅੱਜ ਦੇਖਣਾ ਕਿੰਨੀਆਂ ਕੁੜੀਆਂ ਦੇ ਸਿਰ ਤੇ ਚੁੰਨੀ ਬਾਕੀ ਹੈ— ਅਸੀਂ ਸ਼ਾਮ ਤਕ ਬੱਸਾਂ 'ਚ ਧੱਕੇ ਖਾਂਦੇ ਸਿਰਫ ਇਕ ਕੁੜੀ ਮਿਲੀ ਜੋ ਬੱਸ 'ਚ ਬੈਠੇ ਕੇ ਵੀ ਸਿਰ ਤੇ ਚੁੰਨੀ ਲਈ ਹੋਵੇ। ਸੀ— ਬਾਕੀਆਂ ਦੇ ਮੋਢਿਆਂ ਤੇ ਜਾਂ ਫਿਰ ਹੈ ਹੀ ਨਹੀਂ ਸੀ- ਗੁਰੂਦਆਰਿਆਂ ਤੋਂ ਵੀ ਬਾਹਰ ਆਉਂਦੀਆਂ ਹੀ ਬੀਬੀਆਂ ਵੀ ਚੁੰਨੀ ਸਿਰੋ ਉਤਾਰ ਦੀਆਂ ਦੇਖੀਆਂ ਗਈਆਂ ਖ਼ੈਰ ਸੰਤ ਗੁਰੂਬਚਨ ਸਿੰਘ ਨਾਮਧਾਰੀ ਦੇ ਲੇਖ ਬਹੁਤ ਖੋਜ ਭਰਪੂਰ ਹੁੰਦੇ ਹਨ "ਇਸ ਮਨ ਕਉ ਕੋਈ ਖੋਜਹੁ ਭਾਈ" ਲੇਖ ਬਹੁਤ ਮਿਹਨਤ ਨਾਲ ਲਿਖਿਆ ਗਿਆ ਹੈ। ਸਤਿਗੁਰੂ ਹੋਰ ਉਦਮ ਬਖਸ਼ੇ। ਬਹੁਤ ਸਾਰੇ ਲੇਖਕਾਂ ਬਾਰੇ ਸਾਡੇ ਵਰਗਿਆਂ ਨੂੰ ਪੂਰੀ ਤਫਸੀਲ ਸਾਹਿਤ ਜਾਣਕਾਰੀ ਨਹੀਂ ਹੁੰਦੀ—

ਮੇਰੀ ਅਰਜੋਈ ਹੈ 'ਵਰਿਆਮ' ਅਦਾਰਾ ਹਮੇਸ਼ਾ ਚੜਦੀਆਂ ਕਲਾਂ 'ਚ ਰਹੇ ਇਸ ਸਭ ਤੁਹਾਡੀ ਅਣਥਕ ਮਿਹਨਤ ਸਦਕਾ ਹੈ ਸਤਿਗੁਰੂ ਜੀ ਆਪ ਵੱਲੋਂ ਅੰਰਭੇ ਕਾਰਜ ਨੂੰ ਹੋਰ ਸਫ਼ਲਤਾ ਬਖਸ਼ਣ — ਭਵਿੱਖ ਹੋਰ ਉਜਲ ਹੋਵੇ।

*— ਦਰਸ਼ਨ ਸਿੰਘ 'ਮਠਾੜੂ'*

*ਭਿਲਾਈ-ਛੱਤੀਸਗੜ੍ਹ*

# ੩ ਜੂਨ ੨੦੦੭ ਆਨੰਦ ਕਾਰਜ ਸਮਾਰੋਹ ਸ੍ਰੀ ਭੈਣੀ ਸਾਹਿਬ



ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਡਾਕਟਰ ਜੁਗਿੰਦਰ ਸਿੰਘ ਹੈੱਡ ਗੁਰੂ ਰਾਮ ਸਿੰਘ ਚੇਅਰ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।

ਕਾਮਰੇਡ ਸੁਵਰਨ ਸਿੰਘ ਵਿਰਕ ਦਾ ਸਨਮਾਨ





ਸਰਬ ਸ਼ਕਤੀਮਾਨ ਸਿੰਘ ਸੰਪਾਦਕ ਵਰਤਮਾਨ ਹਿੰਦੁਸਤਾਨ ਨਵੀਂ ਦਿੱਲੀ, ਦਾ ਸਨਮਾਨ

Registered No. PB 0016 (2006-2008) MONTHLY WARIAM Ladowali Road, Jalandhar-144001
Regd. RNI No. 26453/75
July-2007







ਅਮਰੀਕਾ ਵਿਚ ਹੋਏ ਪ੍ਰਮੁੱਖ ਹਾਕੀ ਟੂਰਨਾਮੈਂਟ ੩੬ਵੇਂ ਕੈਲੀਫੋਰਨੀਆ ਕੱਪ ਦੇ ਫਾਈਨਲ ਵਿਚ ਨਾਮਧਾਰੀ ਹਾਕੀ ਇਲੈਵਨ ਸ੍ਰੀ ਭੈਣੀ ਸਾਹਿਬ ਨੇ ਅਰਜਨਟਾਈਨਾ ਦੀ ਪ੍ਰਮੁੱਖ ਕਲੱਬ ਨੂੰ ਹਰਾ ਕੇ ਇਹ ਕੱਪ ਜਿੱਤ ਲਿਆ। ਇਸ ਸਮੇਂ ਦੀ ਤਸਵੀਰਾਂ ਵਿਚ ਟੀਮ ਦੇ ਖਿਲਾੜੀ ਸ੍ਰੀ ਉਦੈ ਸਿੰਘ ਜੀ ਅਤੇ ਕਪਤਾਨ ਹਰਪਾਲ ਸਿੰਘ ਨਾਲ।





ਫਾਈਨਲ ਮੈਚ ਦੇ ਐਕਸ਼ਨ ਭਰਪੂਰ ਦ੍ਰਿਸ਼

ਐਡੀਟਰ, ਪ੍ਰਿੰਟਰ ਤੇ ਮਾਲਕ ਜਗਦੀਸ਼ ਸਿੰਘ ਵਰਿਆਮ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ
ਫੋਨ: 0181-2222543, ...